ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥



# ਗੁਰ ਗਿਆਨ ਮਾਲਾ

ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਗੁਰ ਗਿਆਨ ਮਾਲਾ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 108 ਪ੍ਰਵਚਨ**



**ਵਿਸ਼ਵ ਨਾਮਧਾਰੀ ਸੰਗਤ (ਰਜਿ.)**

**ਸ੍ਰੀ ਭੈਣੀ ਸਾਹਿਬ**

***GUR GYAN MALA***
***by Pravachan Satguru Jagjit Singh Ji***
***Edited by: Harpal Singh Sewak***



2017

| | | |
|---|---|---|
| ਪਹਿਲੀ ਵਾਰ | : | ਅਪ੍ਰੈਲ, 2017 |
| ਭੇਟਾ | : | Rs. 250/-, $ 25 |
| ਸੰਕਲਨ ਕਰਤਾ | : | ਹਰਪਾਲ ਸਿੰਘ 'ਸੇਵਕ' |
| ਟਾਈਟਲ | : | ਸਵਰਨਜੀਤ ਸਵੀ |
| ਪ੍ਰਕਾਸ਼ਕ | : | ਵਿਸ਼ਵ ਨਾਮਧਾਰੀ ਸੰਗਤ (ਰਜਿ.), ਸ੍ਰੀ ਭੈਣੀ ਸਾਹਿਬ - 141126 |
| ਛਾਪਕ | : | ਆਰਟਕੇਵ ਪ੍ਰਿੰਟਰਜ਼, ਲੁਧਿਆਣਾ |
| | | 0161-2774236, 98766-68999 |

***Produced and Bound in India***

# ਤਤਕਰਾ

# ਪ੍ਰਸਤਾਵਨਾ

ਸ੍ਰੀ ਸਤਿਗੁਰੂ ਉਦੇ ਸਿੰਘ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਵਿਚ ਗੁਰਬਾਣੀ ਅਨੁਸਾਰ ਜੀਵਨ ਜੀਊਣ ਦੀ ਪ੍ਰੇਰਣਾ ਹੈ। ਸੱਚੀ-ਸੁੱਚੀ ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਦਾ ਉਪਦੇਸ਼ ਹੈ। ਧਾਰਮਿਕ ਸਦਭਾਵਨਾ, ਭਾਈਚਾਰਕ ਸਾਂਝ ਅਤੇ ਵਿਸ਼ਵ-ਅਮਨ ਆਪ ਜੀ ਦਾ ਸ਼ੁਭ ਸੰਦੇਸ਼ ਹੈ। ਆਪ ਜੀ ਨੇ ਜੀਵਨ ਭਰ ਅਹਿੰਸਾ ਅਤੇ ਸ਼ਾਕਾਹਾਰ ਦਾ ਪ੍ਰਚਾਰ ਕੀਤਾ। ਨਸ਼ੇ ਅਤੇ ਭਰੂਣ ਹੱਤਿਆ ਵਰਗੇ ਕਲੰਕ ਤੋਂ ਬਚਣ ਲਈ ਪੁਰਜ਼ੋਰ ਯਤਨ ਕੀਤੇ। ਆਪ ਜੀ ਨੇ ਵਿਖਾਵੇ ਦੇ ਰਸਮੋਂ-ਰਿਵਾਜ਼ਾਂ ਅਤੇ ਵਹਿਮਾਂ-ਭਰਮਾਂ ਤੋਂ ਬਚਣ ਅਤੇ ਸਾਦਗੀ ਦੀ ਸਿੱਖਿਆ ਦਿੱਤੀ। ਆਪ ਜੀ ਦੀ ਕਿਰਪਾ ਸਦਕਾ ਹੀ ਨਾਮਧਾਰੀ ਸਿੱਖ ਨਸ਼ੇ, ਭਰੂਣ ਹੱਤਿਆ ਅਤੇ ਦਾਜ-ਦਹੇਜ ਵਰਗੀਆਂ ਅਲਾਮਤਾਂ ਤੋਂ ਬਚੇ ਹੋਏ ਹਨ। ਸ਼ੁੱਧ ਸਿੱਖੀ ਸਰੂਪ ਅਤੇ ਰਹਿਤ ਮਰਿਯਾਦਾ ਦੇ ਧਾਰਣੀ ਹਨ।

ਸਾਨੂੰ ਜਿਨ੍ਹਾਂ ਨੂੰ ਵੀ ਸ੍ਰੀ ਸਤਿਗੁਰੂ ਜੀ ਦੀ ਨੇੜਤਾ ਦਾ ਸੁਭਾਗ ਪ੍ਰਾਪਤ ਹੋਇਆ ਹੈ। ਅਸੀਂ ਵੇਖਿਆ ਹੈ ਕਿ ਜੇ ਆਪ ਜੀ ਕਿਸੇ ਨੂੰ ਸਮਝਾਉਂਦੇ ਜਾਂ ਕਿਸੇ ਸਿੱਖ ਵੱਲ ਕਿਰਪਾ-ਪੱਤਰ ਲਿਖਦੇ ਤਾਂ ਗੁਰਬਾਣੀ ਦੀਆਂ ਤੁਕਾਂ ਦੇ ਹਵਾਲੇ ਦੇਂਦੇ, ਪੱਤਰ ਦਾ ਸਮਾਪਨ ਕਿਸੇ ਗੁਰਬਾਣੀ ਦੀ ਤੁਕ ਨਾਲ ਹੀ ਹੁੰਦਾ। ਏਸੇ ਤਰ੍ਹਾਂ ਆਪ ਜੀ ਦੇ ਉਪਦੇਸ਼ਾਂ ਦਾ ਆਧਾਰ ਮੁੱਖ ਰੂਪ 'ਚ ਗੁਰਬਾਣੀ, ਗੁਰਮਤਿ ਸਿਧਾਂਤ ਅਤੇ ਸਿੱਖ ਇਤਿਹਾਸ ਹੀ ਹੈ। ਇਸੇ ਲਈ ਆਪ ਜੀ ਦੇ ਉਪਦੇਸ਼ ਸਮੁੱਚੀ ਮਾਨਵਤਾ ਲਈ ਸਾਂਝੇ ਹਨ, ਆਦਿ-ਜੁਗਾਦੀ ਸੱਚ ਤੇ ਅਧਾਰਿਤ ਹਨ।

ਸ੍ਰੀ ਸਤਿਗੁਰੂ ਜੀ ਨੇ ਸ਼ਾਸਤਰੀ ਸੰਗੀਤ, ਗੁਰਮਤਿ ਕੀਰਤਨ ਅਤੇ ਪੰਜਾਬੀ ਬੋਲੀ ਦੇ ਪ੍ਰਚਾਰ-ਪ੍ਰਸਾਰ ਲਈ ਵੱਡੇ ਆਯੋਜਨ ਕੀਤੇ। ਹਰ ਅਗਾਂਹ-ਵਧੂ ਖੇਤਰ ਵਿਚ ਸਿੱਖੀ ਸਰੂਪ ਦੀ ਮਾਣਯੋਗ ਪਹਿਚਾਣ ਬਣਾਈ।

ਸ੍ਰੀ ਸਤਿਗੁਰੂ ਜੀ ਦੇ ਉਪੇਦਸ਼ਾਂ 'ਚੋਂ ਵੱਖੋ-ਵੱਖ ਵਿਸ਼ਿਆਂ 'ਤੇ ਬਚਨ ਨੋਟ ਕਰਕੇ, ਲੜੀ ਵਿਚ ਪ੍ਰੋਣਾ, ਅਨਮੋਲ ਰਤਨਾਂ, ਲਾਲਾਂ ਦਾ ਸੰਗ੍ਰਹਿ, ਸ਼ਲਾਘਾਯੋਗ ਉੱਦਮ ਹੈ। ਸਤਿਗੁਰੂ-ਸੱਚੇ ਪਾਤਸ਼ਾਹ ਕਿਰਪਾ ਕਰਨ, ਅਸੀਂ ਆਪ ਜੀ ਦੇ ਉਪਦੇਸ਼ਾਂ ਅਨੁਸਾਰ ਜੀਵਨ ਢਾਲ ਸਕੀਏ। ਰਾਗ ਰਾਮਕਲੀ ਵਿਚ ਸਤਿਗੁਰੂ ਅਮਰਦਾਸ ਜੀ ਦਾ ਵਾਕ ਹੈ-

ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚ ਸਮਾਲੇ ॥

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਗੁਰ ਕਾ ਬਚਨ

'ਗੁਰ ਗਿਆਨ ਮਾਲਾ' ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ੍ਰੀ ਮੁਖਵਾਕ (ਰਿਕਾਰਡ) ਉਪਦੇਸ਼ਾਂ ਵਿਚੋਂ ਵੱਖੋ-ਵੱਖ ਵਿਸ਼ਿਆਂ ਤੇ 108 ਬਚਨਾਂ ਦਾ ਸੰਗ੍ਰਹਿ ਹੈ। ਕੁਝ ਸ੍ਰੀ ਸਤਿਗੁਰੂ ਜੀ ਦੇ ਹਸਤ ਲਿਖਤ ਬਚਨ ਅਤੇ ਕੁਝ ਤਸਵੀਰਾਂ ਵੀ ਹਨ।

ਗੁਰੂ ਬਚਨਾਂ ਦੀ ਮਹਿਮਾ ਸਾਹਿਬ ਸਤਿਗੁਰੂ ਅਰਜਨ ਦੇਵ ਜੀ ਧਨਾਸਰੀ ਰਾਗ ਵਿਚ ਕਰਦੇ ਹਨ-

ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ
ਭਾਹਿ ਨ ਸਾਕੈ ਜਾਲੇ ॥

ਜਿਸ ਹਿਰਦੇ ਵਿਚ ਗੁਰੂ ਦਾ ਬਚਨ ਵੱਸਦਾ ਹੈ। (ਉਸ ਪਾਸੋਂ) ਗੁਰੂ ਬਚਨਾਂ ਦੇ ਅਨਮੋਲ ਧਨ ਨੂੰ ਨਾ ਜਲ ਡੋਬੇ, ਨਾ ਅਗਨੀ ਸਾੜੇ ਅਤੇ ਨਾ ਹੀ ਚੋਰ- ਉਚੱਕੇ ਚੁਰਾ ਸਕਣ। ਸਤਿਗੁਰੂ ਦੇ ਬਚਨ ਅਗਿਆਨ ਦੇ ਅੰਧਕਾਰ ਵਿਚ ਚਾਨਣ ਮੁਨਾਰੇ ਵਾਂਗ ਹੁੰਦੇ ਹਨ, ਦੁਬਿਧਾ ਦੀ ਭਟਕਣਾਂ 'ਚੋਂ ਕੱਢਣ ਲਈ ਰਾਹ ਦਸੇਰੇ।

ਸਤਿਗੁਰੂ ਜਗਜੀਤ ਸਿੰਘ ਜੀ ਨੇ 1959 ਤੋਂ 2012 ਈ. ਅੱਧੀ ਸਦੀ ਤੋਂ ਵੱਧ ਸਮੇਂ ਤੱਕ ਨਾਮਧਾਰੀ ਸਿੱਖ ਪੰਥ ਦੀ ਅਗੁਆਈ ਕਰਦਿਆਂ ਵਿਸ਼ਵ ਭਰ ਵਿਚ ਧਰਮ, ਸਾਂਝੀਵਾਲਤਾ ਅਤੇ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਕੀਤਾ। ਆਪ ਜੀ ਨੇ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਦਾ ਸਰਬੱਤ ਦੇ ਭਲੇ ਦਾ ਸੰਦੇਸ਼, ਸਾਹਿਬ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੀ ਰਹਿਤ ਮਰਿਯਾਦਾ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਸੰਪੂਰਨ ਸੁਤੰਤਰਤਾ ਅਤੇ ਵਿਸ਼ਵ ਅਮਨ ਦਾ ਸੁਨੇਹਾ ਸਮੂਹ ਮਹਾਂਦੀਪਾਂ ਤੱਕ ਪਹੁੰਚਾਇਆ। ਵੱਖੋ-ਵੱਖ ਸਮਿਆਂ ਵਿਚ ਮੇਲਿਆਂ ਸਮੇਂ, ਧਾਰਮਿਕ, ਸਮਾਜਿਕ, ਸਾਹਿਤਕ ਅਤੇ ਰਾਜਨੀਤਿਕ ਸਮਾਗਮਾਂ ਸਮੇਂ ਆਪ ਜੀ ਦੇ ਦਿੱਤੇ ਸੈਂਕੜੇ ਘੰਟਿਆਂ ਦੇ ਉਪਦੇਸ਼ ਰਿਕਾਰਡ ਹਨ, ਜੋ ਸਾਰੇ ਪੁਸਤਕ ਰੂਪ ਵਿਚ ਛਪਣ ਤਾਂ ਦਰਜਨਾਂ ਪੁਸਤਕਾਂ ਛਪਣਗੀਆਂ। ਜੀਵਨ ਦਾ ਕੋਈ ਅਜਿਹਾ ਪਹਿਲੂ ਨਹੀਂ, ਜੋ ਆਪ ਜੀ ਦੇ ਪ੍ਰਵਚਨਾਂ ਵਿਚ ਅਣਛੋਹਿਆ ਰਿਹਾ ਹੋਵੇ। ਆਪ ਜੀ ਦੇ ਉਪਦੇਸ਼ ਸਰਲ ਅਤੇ ਸਪੱਸ਼ਟ ਹਨ, ਗੁਰਮਤਿ ਜੀਵਨ ਜਾਚ ਅਤੇ ਗੁਰਬਾਣੀ ਸਿਧਾਂਤ ਦੀ ਵਿਆਖਿਆ ਹਨ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ਾਂ 'ਚੋਂ ਵੱਖੋ-ਵੱਖ ਵਿਸ਼ਿਆਂ ਤੇ ਕੁਝ ਬਚਨ ਨੋਟ ਕੀਤੇ, ਉਨ੍ਹਾਂ ਅੰਮ੍ਰਿਤ-ਬਚਨਾਂ ਵਿਚੋਂ ਇਸ ਪੋਥੀ ਵਿਚ 108 ਪ੍ਰਵਚਨ ਹਨ, ਕਿਉਂਕਿ 108 ਮਣਕਿਆਂ ਦੀ ਨਾਮਧਾਰੀ ਮਾਲਾ ਵੀ ਹੈ ਅਤੇ 108 ਸੰਪੂਰਨਤਾ ਅਤੇ ਸਰਬ-ਸਿੱਧੀ ਦਾ ਪ੍ਰਤੀਕ ਵੀ ਹੈ।

ਗੁਰ-ਉਪਦੇਸ਼ ਦੇ ਮਾਨਸਰੋਵਰ ਵਿਚੋਂ 108 ਸੁੱਚੇ ਮੋਤੀਆਂ ਦੀ ਮਾਲਾ ਰੂਹਾਨੀਅਤ ਦੇ ਪਾਂਧੀਆਂ ਲਈ ਅਨਮੋਲ ਸੌਗਾਤ ਅਤੇ ਨੂਰੀ ਲੋਅ ਹੈ।।

ਹਰਪਾਲ ਸਿੰਘ 'ਸੇਵਕ' ਸ੍ਰੀ ਭੈਣੀ ਸਾਹਿਬ

## ਸਦ-ਉਪਦੇਸ਼

ਸਤਿਗੁਰੂ ਜਗਜੀਤ ਸਿੰਘ ਕਾ ਮਹੱਤਵ ਹਮਾਰੇ ਬਹੁਤ ਸੇ ਭਾਈ ਨਹੀਂ ਜਾਨਤੇ ਹੋਂਗੇ, ਆਜ ਸੰਸਾਰ ਕੇ ਬੀਚ ਅਗਰ ਕਿਸੀ ਕੋ ਅਹਿੰਸਾ ਕਾ ਦੇਵਦੂਤ ਕਹਾ ਜਾਏ, ਤੋ ਵੋ 'ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ' ਹੈਂ। ਸਾਰੇ ਸੰਸਾਰ ਮੇਂ ਆਪ ਨੇ ਗੁਰੂ ਕੀ ਵਾਣੀ ਕਾ ਪ੍ਰਚਾਰ ਕੀਆ ਹੈ, ਔਰ ਪਰਮਾਤਮਾ ਕਾ ਦਿਵਯ ਦਰਸ਼ਨ ਕਰਤੇ ਹੁਏ ਸਾਰੇ ਸੰਸਾਰ ਕੋ ਦਇਆ, ਪ੍ਰੇਮ, ਔਰ ਸ਼ਾਂਤੀ ਕਾ ਪਾਠ ਪੜ੍ਹਾਇਆ ਹੈ, ਆਪ ਉਨਕੇ ਸ਼ਬਦੋਂ ਕੋ ਸੁਨੀਏਂ, ਇਤਨਾ ਅਨੰਦ ਆਏਗਾ ਕਿ ਆਤਮਾ ਜਾਗਰਤ ਹੋ ਜਾਏਗਾ।

-ਜੈਨ ਮੁਨੀ ਸ੍ਰੀ ਸੁਸ਼ੀਲ ਕੁਮਾਰ ਜੀ 1994 ਦਿੱਲੀ ਸਰਬ ਧਰਮ ਸੰਮੇਲਨ ਵਿਚ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਕਰਨ ਤੋਂ ਪਹਿਲਾਂ।



# ਦੁਰਲਭ ਦੇਹ

ਸਤਿਗੁਰਾਂ ਨੇ ਬਾਣੀ ਵਿੱਚ ਬਾਰ-ਬਾਰ ਇਹ ਲਿਖਿਆ ਹੈ ਕਿ ਇਹ ਮਨੁੱਖ ਜਨਮ ਹੈ, ਚੁਰਾਸੀ ਲੱਖ ਜੂਨ ਵਿੱਚੋਂ ਬਾਹਰ ਨਿਕਲਣ ਵਾਸਤੇ ਇਹ ਸਾਨੂੰ ਸਮਾਂ ਮਿਲਿਆ ਹੈ। ਫਰੀਦ ਜੀ ਨੇ ਲਿਖਿਆ ਹੈ -

**ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ...**

**ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ ॥**

ਫ਼ਰੀਦ ਜੀ ਨੇ ਇਹ ਵੀ ਲਿਖਿਆ ਹੈ -

**ਫਰੀਦਾ ਰਬ ਖਜੂਰੀ ਪੱਕੀਆਂ ਮਾਖਿਆ ਨਈ ਵਹੰਨਿ੍ ॥**

ਖਜੂਰਾਂ ਪੱਕੀਆਂ ਨੇ ਅਤੇ ਸ਼ਹਿਦ ਦੀਆਂ ਨਦੀਆਂ ਵਗਦੀਆਂ ਨੇ। ਇਹ ਸਾਰਾ ਕੁਛ ਤੇਰੇ ਕੋਲ ਹੋ ਰਿਹਾ ਹੈ-

**ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ।**

ਜਿਹੜਾ ਦਿਨ ਲੰਘ ਗਿਆ, ਤੇਰੀ ਉਮਰ ਨੂੰ ਹੱਥ ਪੈ ਗਿਆ, ਉਹ ਨਹੀਂ ਵਾਪਸ ਔਣਾ। ਇਹਦੇ ਵਾਸਤੇ ਮਾਸ ਸ਼ਰਾਬ ਦਾ ਤਿਆਗ ਕਰਕੇ, ਭਜਨ ਪੁੱਛੋ, ਭਜਨ ਕਰੋ, ਸਿਮਰਨ ਕਰੋ।

# ਅੰਮ੍ਰਿਤ-ਨਾਮੁ

"ਅੰਮ੍ਰਿਤ" ਸ਼ਬਦ ਦਾ ਅਰਥ ਹੈ ਕਿ ਜੋ ਮ੍ਰਿਤੂ ਤੋਂ ਰਹਿਤ ਕਰ ਦੇਂਦਾ ਹੈ। ਜਿਹੜਾ ਅਸੀਂ ਖੰਡੇ-ਬਾਟੇ ਦਾ ਅੰਮ੍ਰਿਤ ਛਕਦੇ ਹਾਂ, ਇਹ ਬਾਹਰ ਦੀ ਰਹਿਤ ਹੈ, ਅੰਦਰ ਦੀ ਰਹਿਤ ਵਾਸਤੇ -

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥

ਜੀਵਨ 'ਨਾਮੁ' ਤੋਂ ਬਿਨਾਂ ਨਹੀਂ - 'ਆਖਾ ਜੀਵਾ' ਗੁਰੂ ਨਾਨਕ ਨੇ ਲਿਖਿਆ ਹੈ 'ਵਿਸਰੈ ਮਰਿ ਜਾਉ'। ਮੌਤ ਹੈ ਉਸਦੇ ਵਿਸਰਨ ਨਾਲ ਅਤੇ 'ਆਖਣ ਅਉਖਾ ਸਾਚਾ ਨਾਉ'। ਦਵਾਈ ਕਉੜੀ ਪੀਣੀ ਬੜੀ ਔਖੀ ਹੈ, ਪਰ ਉਹ ਫਾਇਦਾ ਕਰਦੀ ਹੈ। ਨਿੰਮ ਬੜੀ ਕੌੜੀ ਹੈ, ਪਰ ਉਹਦੇ ਗੁਣ ਬੜੇ ਨੇ। ਜਦੋਂ ਆਦਮੀ ਮਾਇਆ ਵਿੱਚ ਖਚਤ ਹੋ ਜਾਂਦਾ ਹੈ, ਉਹਨੂੰ ਇਹ ਨਾਮ ਕੌੜਾ ਲਗਦਾ ਹੈ।

ਅੰਮ੍ਰਿਤੁ ਕਉਰਾ ਬਿਖਿਆ ਮੀਠੀ,<br>ਸਾਕਤ ਕੀ ਬਿਧਿ ਨੈਨਹੁ ਡੀਠੀ ॥

ਜਦੋਂ ਨਾਮੁ ਕੌੜਾ ਲੱਗਣ ਲੱਗ ਪਏ ਤਾਂ ਸਮਝ ਲਵੋ ਕਿ ਉਹ ਆਦਮੀ ਸਾਕਤ ਹੋ ਗਿਆ ਹੈ। ਸਤਿਗੁਰ ਵਾਲੇ ਪਾਸੇ ਮੂੰਹ ਰੱਖਣ ਨਾਲ ਮਾਇਆ ਪ੍ਰਭਾਵ ਨਹੀਂ ਪਾ ਸਕਦੀ। ਗਰੜ ਉਦਗਾਰ ਇੱਕ ਬੂਟੀ ਹੈ, ਉਸਨੂੰ ਮੂੰਹ ਵਿੱਚ ਰੱਖ ਕੇ ਸੱਪ ਵੀ ਲੜਾ ਲਵੋ ਤਾਂ ਮਨੁੱਖ 'ਤੇ ਜ਼ਹਿਰ ਦਾ ਅਸਰ ਨਹੀਂ ਹੁੰਦਾ। ਇਸੇ ਤਰ੍ਹਾਂ ਸਤਿਗੁਰੂ ਦੇ ਹੁਕਮ ਅਨੁਸਾਰ ਨਾਮ ਜਪਣ ਨਾਲ, ਮਾਇਆ ਰੂਪੀ ਜ਼ਹਿਰ ਦਾ ਅਸਰ ਨਹੀਂ ਹੁੰਦਾ।

# ਸੱਚ

ਸਤਿਗੁਰਾਂ ਦੇ ਚਰਨਾਂ ਦਾ ਆਸਰਾ ਲੈ ਕੇ ਸਤਿਗੁਰਾਂ ਦਾ ਧਿਆਨ ਧਰ ਕੇ, ਨਾਮੁ-ਸਿਮਰਨ ਕਰਿਆ ਕਰੋ, ਭਜਨ ਬਾਣੀ ਕਰੋ। ਸੱਚ ਤੇ ਚੱਲੋ, ਸੱਚ ਇੱਕ ਐਸੀ ਚੀਜ ਹੈ ਇੱਕੋ ਵੇਰਾਂ ਬੋਲਣ ਦੀ ਲੋੜ ਹੈ। ਝੂਠ ਜਿਹੜਾ ਹੈ ਉਹ ਸੌ ਵੇਰਾਂ ਵੀ ਬੋਲਿਆ ਜਾਵੇ ਤਾਂ ਵੀ ਉਹ ਸੱਚ ਨਹੀਂ ਬਣਦਾ।

ਤਗੜੇ ਹੋ ਕੇ ਉੱਦਮ ਕਰੋ ਕਿ ਹਰ ਵੇਲੇ ਨਾਮ ਦਾ ਜਾਪ ਮੂੰਹ ਵਿੱਚ ਚਾਹੀਦਾ ਹੈ - ਏਸ ਲਈ ਕਿ ਪਤਾ ਨਹੀਂ ਆਦਮੀ ਨੇ ਕਿਹੜੇ ਵੇਲੇ ਇਸ ਸੰਸਾਰ ਨੂੰ ਛੱਡ ਜਾਣਾ ਹੈ। ਓਸ ਵੇਲੇ ਉਹਦੇ ਮੂੰਹ ਵਿੱਚ ਨਾਮੁ ਹੋਵੇ। ਲਿਫ਼ਾਫੇ ਤੇ ਜਿਸਦਾ ਨਾਮ-ਪਤਾ ਲਿਖਿਆ ਹੈ, ਉਹ ਨਾਮੁ, ਲਿਫ਼ਾਫੇ ਨੂੰ ਚੁੱਕ ਕੇ ਉਹ ਵਿਅਕਤੀ ਦੇ ਘਰ ਲੈ ਜਾਂਦਾ ਹੈ। ਸਤਿਗੁਰਾਂ ਦਾ ਨਾਮੁ ਸਾਡੀ ਜੁਬਾਨ ਤੇ ਹੋਵੇਗਾ ਤਾਂ ਅਸੀਂ ਸਤਿਗੁਰਾਂ ਦੇ ਚਰਨਾਂ ਵਿੱਚ ਹੀ ਜਾਵਾਂਗੇ।

ਸਗਲ ਉਦਮ ਮਹਿ ਉਦਮੁ ਭਲਾ ॥
ਹਰਿ ਕਾ ਨਾਮੁ ਜਪਹੁ ਜੀਅ ਸਦਾ ॥

ਜੇ ਨਾਮੁ ਜੱਪਣ ਵੱਲ ਸਾਡਾ ਧਿਆਨ ਹੋਵੇ ਤਾਂ ਸਾਨੂੰ ਕੋਈ ਚੀਜ਼ ਦੁੱਖ ਨਹੀਂ ਦੇ ਸਕਦੀ, ਤੁਸੀਂ ਨਾਮਧਾਰੀ ਆਪ ਇਹ ਕੰਮ ਕਰੋ, ਜਿਸ ਨੂੰ ਆਪ ਸੁੱਖ ਪ੍ਰਾਪਤ ਹੋਵੇ, ਜਿਹੜਾ ਏਅਰ ਕੰਡੀਸ਼ਨ ਕਮਰੇ 'ਚ ਬੈਠਾ ਹੋਵੇ, ਉਹ ਦੂਸਰਿਆਂ ਨੂੰ ਦੱਸੇ ਕਿ ਐਸ ਤਰ੍ਹਾਂ ਦਾ ਏਅਰ ਕੰਡੀਸ਼ਨ ਕਮਰੇ 'ਚ ਲਾ ਲਈਏ ਤੇ ਠੰਡ ਪੈ ਜਾਂਦੀ ਹੈ, ਉਨ੍ਹਾਂ ਨੂੰ ਦੱਸਣਾ ਚਾਹੀਦਾ ਹੈ -

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ।
ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ।
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ।
ਨਾਮ ਬਿਨਾ ਜਨਮੁ ਬਿਰਥਾ ਜਾਏ॥

ਉਹ ਗੱਲ ਫੇਰ ਮੇਰੀ ਯਾਦ ਰੱਖਿਓ, ਇੱਕ-ਇੱਕ ਘੰਟਾ ਨਾਮੁ ਸਿਮਰਨ ਹਰ ਜੀਅ ਪ੍ਰਤੀ ਜਰੂਰ ਕਰਿਆ ਕਰੋ ਅਰ ਉਸਨੂੰ ਇਸ ਤਰ੍ਹਾਂ ਸਰੰਜਾਮਿ ਦਿਓ ਕਿ ਜਦੋਂ ਕਿਸੇ ਦੇ ਘਰ ਵਿੱਚ ਬੱਚਾ ਜਨਮ ਲਵੇ, ਤਾਂ ਉਹਦੇ ਮਾਤਾ-ਪਿਤਾ ਉਹਦੇ ਵਾਸਤੇ ਇੱਕ ਘੰਟਾ ਨਾਮ ਸਿਮਰਨ ਕਰਨਾ ਸ਼ੁਰੂ ਕਰ ਦੇਣ, ਜਦੋਂ ਉਹ ਬੱਚਾ ਜਵਾਨ ਹੋਵੇ, ਉਸਨੂੰ ਆਖਣ, ਬੱਚਾ ਹੁਣ ਤੱਕ ਤੇਰੇ ਐਨੇ ਘੰਟੇ ਪੂਰੇ ਹੋ ਗਏ ਨੇ, ਹੁਣ ਤੋਂ ਤੂੰ ਆਪ ਕਰਨੇ ਨੇ। ਉਹਦੇ ਵਾਸਤੇ ਜਮੀਨ-ਜਾਇਦਾਦ ਬਣਾਉਂਦੇ ਹੋ, ਹੋਰ ਕਈ ਕੁੱਝ ਬਣਾਉਂਦੇ ਹੋ। ਇਹ

ਨਾਮੁ-ਸਿਮਰਨ ਬਣਾਓ ਉਹਦੇ ਵਾਸਤੇ। ਜਦੋਂ ਬੱਚੇ ਜਵਾਨ ਹੋ ਜਾਂਦੇ ਨੇ, ਜਿਹੜੇ ਮਾਤਾ-ਪਿਤਾ, ਬੱਚਿਆਂ ਨੂੰ ਪੜ੍ਹਾਉਂਦੇ ਨਹੀਂ, ਉਹ ਬੱਚੇ ਆਖਦੇ ਨੇ ਕਿ ਮੈਂ ਤੇ ਬੱਚਾ ਸਾਂ, ਓਸ ਵੇਲੇ, ਪਰ ਮੇਰੇ ਮਾਤਾ-ਪਿਤਾ ਨੇ ਵੀ ਨਹੀਂ ਧਿਆਨ ਦਿੱਤਾ, ਮੈਨੂੰ ਪੜ੍ਹਾਇਆ ਨਹੀਂ। ਵੱਡਿਆਂ ਹੋ ਕੇ ਜੇ ਬੱਚਿਆਂ ਦੇ ਧਿਆਨ 'ਚ ਆਇਆ ਤਾਂ ਉਹ ਜਰੂਰ ਆਖਣਗੇ ਕਿ ਸਾਡੇ ਮਾਤਾ-ਪਿਤਾ ਨੇ ਵੀ ਸਾਨੂੰ ਨਾਮ-ਸਿਮਰਨ ਵੱਲ ਨਹੀਂ ਲਾਇਆ, ਮੈਂ ਤੇ ਬੱਚਾ ਸਾਂ। ਸੋ ਤਗੜੇ ਹੋ ਕੇ ਇੱਕ-ਇੱਕ ਘੰਟਾ ਨਾਮ ਸਿਮਰਨ, ਰੋਜ਼ਾਨਾ ਹਰ ਜੀਅ ਪ੍ਰਤੀ ਅਤੇ ਇੱਕ-ਇੱਕ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਦਾ ਹਰ ਘਰ ਪ੍ਰਤੀ ਮਹੀਨੇ ਦਾ ਜਰੂਰ ਕਰਿਆ ਕਰੋ।

ਜੇ ਬੱਚਾ ਹੱਲ ਨਾ ਲੈ ਕੇ ਜਾਵੇ ਤਾਂ ਉਹਦੇ ਮਗਰ ਪੈ ਜਾਂਦੇ ਹੋ ਕਿ ਹੱਲ ਕਿਉਂ ਨਹੀਂ ਲੈ ਕੇ ਗਿਆ ਤੂੰ? ਰੋਟੀ ਕਿੱਥੋਂ ਖਾਣੀ ਹੈ। ਕਦੇ ਇਹ ਵੀ ਬੱਚਿਆਂ ਨੂੰ ਦੱਸਿਆ ਕਰੋ-

ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥
ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥
ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥

ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ਬਾਣੀ, ਨਾਮ ਦੇ ਗੁਣਾਂ ਦਾ ਉਚਾਰ ਕਰਦੀ ਹੈ। ਤੁਸੀਂ ਦਵਾਈ ਦਾ ਨਾਮ ਪੜ੍ਹਦੇ ਹੋ- ਕੁਨੀਨ, ਖਾਣ ਨਾਲ ਤਾਪ ਲਹਿ ਜਾਂਦਾ ਹੈ। ਐਰਗਾਪਾਇਨ ਖਾਣ ਨਾਲ ਜੋੜਾਂ ਦੀਆਂ ਦਰਦਾਂ ਹੱਟ ਜਾਂਦੀਆਂ ਨੇ, ਸਭ ਦੀਆਂ ਤਾਰੀਫ਼ਾਂ ਲਿਖੀਆਂ ਨੇ। ਇਸੇ ਤਰ੍ਹਾਂ ਹੀ ਜਿਹੜਾ ਸਤਿਗੁਰਾਂ ਨੇ ਨਾਮ ਦੀ ਤਾਰੀਫ਼ ਲਿਖੀ ਹੈ -

ਭਰੀਐ ਮਤਿ ਪਾਪਾ ਕੈ ਸੰਗਿ,
ਓਹੁ ਧੋਪੈ ਨਾਵੈ ਕੈ ਰੰਗਿ ॥

# ਨਾਮ ਜਪੋ ਜਨਮ ਸਫਲ ਕਰੋ

ਮੇਰਾ ਇਹ ਜੀਅ ਕਰਦਾ ਹੈ ਕਿ ਮੈਂ ਤੁਹਾਨੂੰ ਸਾਰਿਆਂ ਨੂੰ ਇਹ ਗੱਲ ਆਖਾਂ ਕਿ ਤੁਸੀਂ ਜਿਹੜੇ-ਜਿਹੜੇ ਵੀ ਧਰਮ ਨੂੰ ਮੰਨਦੇ ਹੋ, ਤੜਕੇ (ਅੰਮ੍ਰਿਤ ਵੇਲੇ) ਉੱਠਿਆ ਕਰੋ, ਮਾਸ-ਸ਼ਰਾਬ, ਆਂਡੇ, ਸਿਗਰੇਟ ਦੀ ਵਰਤੋਂ ਨਾ ਕਰੋ ਅਤੇ ਰੱਬ ਨੂੰ ਆਪਣੇ-ਆਪਣੇ ਤਰੀਕੇ ਨਾਲ ਜਰੂਰ ਯਾਦ ਕਰਿਆ ਕਰੋ। ਤੁਸੀਂ ਜਾਣਦੇ ਹੋ ਕਿ ਏਥੇ ਇੰਗਲੈਂਡ ਵਿੱਚ ਵੀਜ਼ਾ ਲਵਾ ਕੇ ਆਏ ਹੋ। ਜਿਹੜੀ ਤਾਰੀਖ ਨੂੰ ਵੀਜ਼ਾ ਮੁੱਕ ਜਾਣਾ ਹੈ, ਫੇਰ ਤੁਸਾਂ ਏਥੇ ਰਹਿ ਨਹੀਂ ਸਕਣਾ। ਏਸੇ ਤਰ੍ਹਾਂ ਹੀ ਅਸੀਂ ਜਿਨ੍ਹਾਂ ਨੇ ਜਨਮ ਲਿਆ ਹੈ, ਸਾਨੂੰ ਵੀਜ਼ਾ ਮਿਲਿਆ ਹੈ ਕਿ ਏਨੇ ਸਾਲ ਉਮਰ ਭੋਗਣੀ ਹੈ ਤੇ ਫੇਰ ਏਥੋਂ ਚਲੇ ਜਾਣਾ ਹੈ। ਇਹ ਯਾਦ ਰੱਖਿਆ ਕਰੋ ਕਿ ਏਥੇ ਇੰਗਲੈਂਡ ਵਿੱਚ ਆਏ ਹੋ, ਜੇ ਕੁੱਝ ਚੰਗੇ ਕੰਮ ਕਰ ਜਾਂਦੇ ਹੋ ਤਾਂ ਤੁਹਾਡੀ ਤਾਰੀਫ਼ ਹੋਵੇਗੀ। ਏਸੇ ਤਰ੍ਹਾਂ ਦੁਨੀਆਂ 'ਤੇ ਆਏ ਹੋ, ਜੇ ਕੁਝ ਚੰਗੇ ਕੰਮ ਕਰ ਕੀਤੇ ਨੇ ਤਾਂ ਏਥੇ ਅਤੇ ਅੱਗੇ ਦਰਗਾਹ ਵਿੱਚ ਤੁਹਾਡੀ ਤਾਰੀਫ਼ ਹੋਣੀ ਹੈ।

# ਐਸਾ ਸਿਮਰਹੁ ਨਿਤ

ਆਦਿ ਕਾਲ ਤੋਂ ਇਹ ਗੱਲ ਚੱਲੀ ਆਉਂਦੀ ਹੈ, ਜਿਸ ਵੇਲੇ ਸਾਡਾ ਕੋਈ ਚਾਰਾ ਨਹੀਂ ਚਲਦਾ, ਫੇਰ ਅਸੀਂ ਸਤਿਗੁਰੂ ਵਾਲੇ ਪਾਸੇ ਲਗਦੇ ਹਾਂ, ਫੇਰ ਆਖਦੇ ਹਾਂ, ਅਖੰਡ ਪਾਠ ਕਰੋ, ਸਤਿਗੁਰੂ ਦਾ ਨਾਮ ਲਵੋ, ਯਾਦ ਕਰੋ ਸਤਿਗੁਰੂ ਨੂੰ। ਕਬੀਰ ਜੀ ਨੇ ਲਿਖਿਆ ਹੈ - 'ਕਬੀਰ ਕਾਮ ਪਰੇ ਹਰਿ ਸਿਮਰੀਐ' ਪਹਿਲੋਂ ਨਹੀਂ ਯਾਦ ਆਉਂਦਾ। 'ਕਾਮ ਪਰੇ ਹਰਿ ਸਿਮਰੀਐ, ਐਸਾ ਸਿਮਰਹੁ ਨਿਤ' ਸਤਿਗੁਰੂ ਕਿਰਪਾ ਕਰੇ, ਜੇ ਇਸ ਤਰ੍ਹਾਂ ਅਸੀਂ ਯਾਦ ਕਰ ਸਕੀਏ।' ਅਮਰਾਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ' ਗਈ ਹੋਈ ਚੀਜ਼ ਵਾਪਸ ਆ ਸਕਦੀ ਹੈ ਜੇ ਇਸ ਤਰ੍ਹਾਂ ਸੱਚੀਂ-ਮੁੱਚੀ ਸਾਡੇ ਤੋਂ ਯਾਦ ਹੋ ਸਕੇ।

## ਨਾਮੁ ਜਪਣ ਦੀ ਮਰਿਯਾਦਾ

ਨਾਮ ਜਪਣ ਦੀ ਮਰਿਯਾਦਾ ਹੈ ਕਿ ਹੁਕਮ ਅਨੁਸਾਰ ਗੁਰਮੰਤਰ ਲਿਆ ਜਾਵੇ। ਅੱਜ-ਕੱਲ ਬੜਾ ਭੁਲੇਖਾ ਪਾ ਦਿੱਤਾ ਹੈ, ਕਈਆਂ ਨੇ ਕਿ ਜੀ ਅੰਮ੍ਰਿਤ ਛਕਿਆ ਹੈ। ਅੰਮ੍ਰਿਤ ਜਿਹੜਾ ਹੈ, ਉਹ ਨਾਮੁ ਨਹੀਂ ਹੈਗਾ। ਨਾਮੁ ਉਹ ਹੈ ਜਿਹੜਾ ਲਿਖਿਆ ਹੈ, 'ਮੰਤ੍ਰ ਦੀਓ ਗੁਰ ਕਾਨ'। ਕੰਨ ਵਿੱਚ ਦਿੱਤਾ ਜਾਂਦਾ ਹੈ, ਅੰਮ੍ਰਿਤ ਤੇ ਮੂੰਹ ਨਾਲ ਛਕਣਾ ਹੈ। 'ਮਹਾ ਮੰਤ੍ਰ ਗੁਰ ਹਿਰਦੈ ਬਸਿਓ'। ਉਸਨੂੰ ਲੈ ਕੇ ਜਿੰਨਾ ਚਿਰ ਨਾ ਜੱਪਿਆ ਜਾਵੇ, ਓਨਾ ਚਿਰ ਇਸ ਸੰਸਾਰ ਤੇ ਆਉਣ ਦਾ ਸਾਨੂੰ ਲਾਭ ਨਹੀਂ।

ਆਇਓ ਸੁਨਨ ਪੜਨ ਕਉ ਬਾਣੀ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ॥
ਸਮਝੁ ਅਚੇਤ ਚੇਤਿ ਮਨ ਮੇਰੇ, ਕਥੀ ਸੰਤਨ ਅਕਥ ਕਹਾਣੀ।
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ॥

ਉਸਦਾ ਫਾਇਦਾ ਤਾਂ ਹੈ ਜੇ ਅਸੀਂ ਨਾਮ ਜਪੀਏ ਤੇ ਇਹ ਆਉਣਾ-ਜਾਣਾ (ਜਨਮ-ਮਰਣ ਦਾ ਗੇੜ) ਸਾਡਾ ਛੁੱਟ ਜਾਵੇ।

## ਸੀਤਲੁ ਥੀਵੈ ਨਾਨਕਾ.....

ਚੰਦਨ ਠੰਢਾ ਮੰਨਿਆ ਗਿਆ ਹੈ। ਚੰਦ ਦੀ ਚਾਨਣੀ ਰਾਤ ਨੂੰ ਬਹੁਤ ਠੰਢਾ ਮੰਨਿਆ ਜਾਂਦਾ ਹੈ। ਜਿਸ ਵੇਲੇ ਸਿਆਲ਼ ਦਾ ਮਹੀਨਾ ਹੁੰਦਾ ਹੈ, ਉਸ ਵੇਲ਼ੇ ਬਹੁਤ ਠੰਢ ਪੈਂਦੀ ਹੈ। ਪਰ ਇਹ ਸਾਰੀ ਪ੍ਰਕਾਰ ਦੀ ਠੰਢ ਮਨ ਦੀ ਸੜਨ ਨੂੰ, ਗਰਮੀ ਨੂੰ ਠੰਢਾ ਨਹੀਂ ਕਰਦੀ। ਮਨ ਨੂੰ ਠੰਢਾ ਕਰਨ ਵਾਸਤੇ ਇੱਕ ਨਾਮ ਹੀ ਹੈ, ਜਿਸ ਬਾਰੇ ਸਤਿਗੁਰੂ ਜੀ ਨੇ ਲਿਖਿਆ ਹੈ :

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥

# ਨਾਮ ਜੱਪਣ ਵਾਸਤੇ

ਨਾਮ ਜੱਪਣ ਵਾਸਤੇ ਹਿਰਦੇ 'ਚੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਬਦਬੂਆਂ ਕੱਢੀਆਂ ਜਾਣ। ਸੱਤ, ਸੰਤੋਖ, ਦਇਆ, ਧਰਮ, ਪ੍ਰੇਮ, ਵੈਰਾਗ ਆਦਿ ਵਰਗੀਆਂ ਖੁਸ਼ਬੂਆਂ ਵੱਸਣ ਤਾਂ ਹੀ ਹਿਰਦੇ ਵਿੱਚ ਨਾਮ ਦਾ ਵਾਸਾ ਹੋ ਸਕਦਾ ਹੈ। ਨਾਮ ਜੱਪਣ ਤੋਂ ਬਿਨਾਂ ਕੰਮ ਵਿੱਚ ਬਰਕਤ ਨਹੀਂ ਪੈਂਦੀ, ਜੇ ਧਨ ਜੁੜ ਵੀ ਜਾਵੇ ਤਾਂ ਉਹ ਸ਼ਾਂਤੀ ਨਹੀਂ ਦਿੰਦਾ, ਬੇਚੈਨੀ ਬਣੀ ਰਹਿੰਦੀ ਹੈ।

# ਇਕੱਠੇ ਹੋ ਕੇ ਨਾਮੁ ਜੱਪੋ

ਜਿਨ੍ਹਾਂ ਨੇ ਭਜਨ ਪੁੱਛਿਆ ਹੈ, ਹਰ ਵੇਲੇ ਨਾਮ ਦਾ ਜਾਪ ਮੂੰਹ ਵਿੱਚ ਹੋਵੇ ਤਾਂ ਕਿ ਜਿਸ ਵੇਲੇ ਇਸ ਸੰਸਾਰ ਤੋਂ ਜਾਣਾ ਹੈ, ਉਹ ਵੇਲਾ ਪਤਾ ਨਹੀਂ ਕਿਹੜੇ ਵੇਲੇ ਆ ਜਾਣਾ ਹੈ, ਉਸ ਵੇਲੇ ਨਾਮ ਦਾ ਜਾਪ ਸਾਡੇ ਮੂੰਹ ਵਿੱਚ ਹੋਵੇ, ਉਹ ਨਾਮ ਸਾਨੂੰ ਸਤਿਗੁਰਾਂ ਦੇ ਚਰਨਾਂ 'ਚ ਲੈ ਕੇ ਜਾਵੇ, ਇੱਧਰ-ਉੱਧਰ ਨਾ ਭਟਕੀਏ। ਜਿਹਦੀ ਕਿਰਪਾ ਨਾਲ ਸਾਹ ਆਉਂਦਾ ਹੈ, ਜਿਹਦੀ ਕਿਰਪਾ ਨਾਲ ਅਸੀਂ ਤੁਰੇ ਫਿਰਦੇ ਹਾਂ। ਸਾਨੂੰ ਬਗ਼ੈਰ ਪੈਸਿਆਂ ਤੋਂ ਹਵਾ ਮਿਲਦੀ ਹੈ, ਸਾਨੂੰ ਬਗ਼ੈਰ ਪੈਸਿਆਂ ਤੋਂ ਪਾਣੀ ਮਿਲਦਾ ਹੈ, ਸਾਨੂੰ ਬਗ਼ੈਰ ਪੈਸਿਆਂ ਤੋਂ ਧੁੱਪ ਦਾ ਨਿੱਘ ਮਿਲਦਾ ਹੈ, ਉਸ ਸਤਿਗੁਰੂ ਨੂੰ ਯਾਦ ਕਰੋ,

ਹਿੰਦੂ, ਮੁਸਲਮਾਨ, ਸਿੱਖ, ਈਸਾਈ ਸਾਰੇ ਇਕੱਠੇ ਹੋ ਕੇ ਰੱਬ ਦਾ ਨਾਮ ਲੈਣ। ਸਾਰੇ ਇਕੱਠੇ ਹੋ ਕੇ ਸ਼ਿਕਾਰ ਖੇਡਦੇ ਨੇ, ਕਲੱਬਾਂ 'ਚ ਸ਼ਰਾਬਾਂ ਪੀਂਦੇ ਨੇ, ਹੋਰ ਕਈ ਕੰਮ ਕਰਦੇ ਨੇ। ਪਰ ਸਾਰੇ ਇਕੱਠੇ ਹੋ ਕੇ ਨਾਮੁ ਜੱਪਣ॥

# ਅੰਮ੍ਰਿਤ ਵੇਲੇ ਉੱਠੋ ਅਤੇ ਨਾਮ ਜੱਪੋ

ਜਿਹੜੇ ਨੌਜਵਾਨ ਬੱਚੇ-ਬੱਚੀਆਂ ਨੇ, ਉਹਨਾਂ ਨੂੰ ਚਾਹੀਦਾ ਹੈ ਕਿ ਉਹ ਸੂਰਜ ਚੜ੍ਹਨ ਤੋਂ ਘੱਟੋ-ਘੱਟ ਦੋ ਘੰਟੇ ਪਹਿਲੋਂ ਜ਼ਰੂਰ ਉੱਠਿਆ ਕਰਨ। ਇੱਕ ਘੰਟਾ ਤਾਂ ਇਸ਼ਨਾਨ ਕਰਨ ਨੂੰ ਲੱਗ ਜਾਂਦਾ ਹੈ, ਬਾਕੀ ਇੱਕੋ ਘੰਟਾ ਬਚਦਾ ਹੈ। ਸਤਿਗੁਰਾਂ ਦਾ ਹੁਕਮ ਸਵਾ ਪਹਿਰ ਤੜਕੇ ਬੈਠ ਕੇ ਭਜਨ ਕਰਨ ਦਾ ਹੈ। ਸਵਾ ਪਹਿਰ ਦਾ ਮਤਲਬ ਹੈ, ਸਵਾ ਤਿੰਨ ਘੰਟੇ ਸੂਰਜੋਂ ਪਹਿਲੋਂ ...।

ਤੁਸੀਂ ਜਿਹੜੇ-ਜਿਹੜੇ ਧਰਮ ਨੂੰ ਮੰਨਦੇ ਹੋ, ਆਪਣੇ ਧਰਮ ਦੇ ਮੁਤਾਬਕ ਠੀਕ ਚੱਲੋ। ਨਮਾਜ਼ ਪੜ੍ਹੋ, ਪੂਜਾ ਕਰੋ, ਭਜਨ ਕਰੋ। ਲੇਕਿਨ ਇਹ ਤੁਸੀਂ ਚੇਤਾ ਰੱਖੋ ਕਿ ਸਾਰਿਆਂ ਦੇ ਵਾਸਤੇ ਅੰਮ੍ਰਿਤ ਵੇਲੇ ਉੱਠਣਾ ਬਹੁਤ ਜ਼ਰੂਰੀ ਹੈ। ਏਥੇ ਸਾਰੇ ਇਕੱਠੇ ਹੋ ਜਾਂਦੇ ਹਨ। ਜਿਹੜੇ ਚਾਹੁੰਦੇ ਨੇ ਕਿ ਸਾਡਾ ਭਜਨ-ਬਾਣੀ ਦਾ, ਸੇਵਾ ਦਾ, ਕਿਸੇ ਨੂੰ ਪਤਾ ਹੀ ਨਾ ਲੱਗੇ, ਅਸਲ ਧਨ ਤੇ ਉਹ ਸਾਂਭਦੇ ਨੇ। ਜੋ ਕੋਈ ਆਦਮੀ ਪੈਸੇ ਕਮਾਉਂਦਾ ਹੈ, ਉਹ ਐਹੋ ਜਿਹੇ ਥਾਂ 'ਤੇ ਲੁਕੋ ਕੇ ਰੱਖਦਾ ਹੈ ਕਿ ਕਿਸੇ ਨੂੰ ਪਤਾ ਨਾ ਲੱਗੇ। ਜਿਹੜੇ ਸਿੱਖ ਰਾਤ ਨੂੰ ਗਿਆਰਾਂ-ਬਾਰ੍ਹਾਂ ਵਜੇ ਉੱਠ ਕੇ ਭਜਨ ਬਾਣੀ ਕਰਦੇ ਨੇ ਤੇ ਫੇਰ ਪਤਾ ਨਹੀਂ ਲੱਗਣ ਦੇਂਦੇ ਕਿਸੇ ਨੂੰ, ਉਹ ਬਹੁਤ ਧੰਨ ਨੇ। ਸਤਿਗੁਰੂ ਕਿਰਪਾ ਕਰੇ, ਸਾਨੂੰ ਵੀ ਉਹ ਜੀਵਨ ਪ੍ਰਾਪਤ ਹੋਵੇ।

## ਸੋਈ ਪੂਰਾ ਸਾਹਾ

ਕਬੀਰ ਜੀ ਨੇ ਲਿਖਿਆ ਹੈ-

ਜਉ ਨਿਰਧਨੁ ਸਰਧਨ ਕੈ ਜਾਇ ॥
ਆਗੇ ਬੈਠਾ ਪੀਠਿ ਫਿਰਾਇ ।
ਜਉ ਸਰਧਨੁ ਨਿਰਧਨ ਕੈ ਜਾਇ ॥
ਦੀਆ ਆਦਰੁ ਲੀਆ ਬੁਲਾਇ ॥

ਇਹ ਹੇਠਲੀਆਂ-ਹੇਠਲੀਆਂ ਗੱਲਾਂ ਜਿਹੜੀਆਂ ਲਿਖੀਆਂ ਨੇ, ਸਾਡੇ ਤੇ ਇਨ੍ਹਾਂ ਗੱਲਾਂ ਦਾ ਪੂਰਾ ਅਸਰ ਹੁੰਦਾ ਹੈ। ਇਹ ਇਸ ਤਰ੍ਹਾਂ ਦੇ ਰਹਿਣੇ ਨੇ -

ਨਿਰਧਨੁ ਸਰਧਨੁ ਦੋਨਉ ਭਾਈ ॥
ਪ੍ਰਭ ਕੀ ਕਲਾ ਨ ਮੇਟੀ ਜਾਈ ॥

ਅਖੀਰ ਤੇ ਜਿਹੜੀਆਂ ਤੁਕਾਂ ਲਿਖੀਆਂ ਨੇ -

ਕਹਿ ਕਬੀਰ ਨਿਰਧਨੁ ਹੈ ਸੋਈ,
ਜਾ ਕੇ ਹਿਰਦੈ ਨਾਮੁ ਨ ਹੋਈ ॥

ਨਾਮ ਧਨੁ ਜਿਸੁ ਜਨ ਕੈ ਪਾਲੈ

ਸੋਈ ਪੂਰਾ ਸਾਹਾ ॥

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥

ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥

ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥

ਫੇਰ ਸੱਚੇ ਪਾਤਸ਼ਾਹ ਨੇ ਇਸ ਤਰ੍ਹਾਂ ਹੁਕਮ ਕੀਤਾ ਹੈ ਕਿ ਜੇ ਨਹੀਂ ਵੀ ਕਿਸੇ ਕੋਲ ਪੈਸੇ, ਤਾਂ ਵੀ ਉਸ ਨੂੰ ਦੁੱਖ ਨਹੀਂ, ਉਹ ਭਾਣੇ ਵਿੱਚ ਸੁਖੀ ਰਹਿੰਦਾ ਹੈ। ਸੱਚੇ ਪਾਤਸ਼ਾਹ ਨੇ ਬਾਣੀ ਵਿੱਚ ਇਸ ਤਰ੍ਹਾਂ ਵੀ ਲਿਖਿਆ ਹੈ-

ਦੂਖ ਸੁਖ ਦੋਵੇਂ ਕਪੜੇ ਪਹਿਰੇ ਜਾਇ ਮਨੁੱਖ।

ਫੇਰ ਇਸ ਤਰ੍ਹਾਂ ਵੀ ਬਾਣੀ ਵਿੱਚ-

'ਸਗਲੇ ਦੂਖ ਪਾਣੀ ਕਰਿ ਪੀਵਾ।

ਮਾਰੂ ਰਾਗ ਵਿੱਚ ਸੱਚੇ ਪਾਤਸ਼ਾਹ ਨੇ ਇਹ ਵੀ ਲਿਖਿਆ ਹੈ -

ਸਗਲੇ ਦੂਖ ਅੰਮ੍ਰਿਤੁ ਕਰ ਪੀਵੇ, ਬਾਹੁੜਿ ਦੂਖੁ ਨ ਪਾਇਦਾ ॥

## ਸਿਮਰਨ ਦੀ ਤਾਕਤ

ਜਿਹੜਾ ਸਤਿਗੁਰਾਂ ਨੇ ਹੁਕਮੁ ਲਿਖਿਆ ਹੈ, ਗੁਰੂ ਨਾਨਕ ਨੇ,

**ਭਰੀਐ ਮਤਿ ਪਾਪਾ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ'।**

ਨਾਮ ਦੀ ਮਹਿਮਾ ਬਾਣੀ ਵਿੱਚ ਬਹੁਤ ਲਿਖੀ ਹੈ। ਇੱਥੋਂ ਤੱਕ ਲਿੱਖ ਦਿੱਤਾ ਹੈ ਕਿ -

**'ਨਾਮ ਤੁਲਿ ਕਛੁ ਅਵਰੁ ਨ ਹੋਇ'॥**

ਪਰ ਤੁਸੀਂ ਇਹ ਵੇਖੋ ਕਿ ਕਿੰਨਿਆਂ ਕੁ ਗੁਰਦੁਆਰਿਆਂ ਵਿੱਚ ਨਾਮੁ ਜਪਿਆ ਜਾਂਦਾ ਹੈ, ਬਾਣੀ ਬੇਸ਼ੱਕ ਜਿਨੀ ਮਰਜ਼ੀ ਪੜ੍ਹੀਏ। ਪਰ ਨਾਮੁ ਜਪਿਆ ਕਰੋ, ਜੋ ਜੋ ਕਿਸੇ ਨੇ ਆਪਣੇ ਗੁਰੂ ਤੋਂ ਪੁੱਛਿਆ ਹੈ, ਘੱਟੋ-ਘੱਟ ਇੱਕ ਘੰਟਾ ਬੈਠ ਕੇ ਸਿਮਰਨ ਜਰੂਰ ਕਰਿਆ ਕਰੋ। ਸਿਮਰਨ ਦੀ ਤਾਕਤ ਇਸ ਤਰ੍ਹਾਂ ਦੀ ਹੈ, ਕਹਿੰਦੇ ਨੇ ਕੂੰਜ ਬੱਚੇ ਦੇ ਆਉਂਦੀ ਹੈ, ਪਹਾੜਾਂ ਵਿੱਚ, ਜਿੰਨੇ ਬੱਚੇ ਉਹਨੂੰ ਯਾਦ ਰਹਿ ਜਾਂਦੇ ਨੇ, ਉਹ ਬਚ ਜਾਂਦੇ ਨੇ, ਜਿਹੜੇ ਨਾ ਯਾਦ ਰਹਿਣ ਉਹ ਮਰ ਜਾਂਦੇ ਨੇ।

**ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ॥**

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ,**

**ਮਨ ਮਹਿ ਸਿਮਰਨੁ ਕਰਿਆ॥**

ਸੋ ਉਹ ਸਿਮਰਨ ਕਰੋ ਜੋ-ਜੋ ਆਪਣੇ ਗੁਰੂ ਤੋਂ ਪੁੱਛਿਆ ਹੈ, ਇੱਕ-ਇੱਕ ਘੰਟਾ, ਤੁਸੀਂ ਪਿੰਡਾਂ ਵਾਲੇ, ਘਰਾਂ ਵਾਲੇ, ਸਾਰੇ ਇਕੱਠੇ ਬੈਠ ਕੇ ਕਰੋ। ਹੋਰ ਗੱਲਾਂ ਅਸੀਂ ਸਭ ਕਰਦੇ ਹਾਂ, ਵਪਾਰ ਵਿੱਚ ਹਿੰਦੂ, ਮੁਸਲਮਾਨ, ਈਸਾਈ ਸਭ ਇਕੱਠੇ ਹੋ ਜਾਂਦੇ ਨੇ, ਸੋ 'ਇਹੁ ਵਾਪਾਰ ਵਿਰਲਾ ਵਾਪਾਰੈ', ਸਾਰੇ ਇਕੱਠੇ ਬੈਠ ਕੇ ਕਰਿਆ ਕਰੋ। ਸੋ 'ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।' ਇਨ੍ਹਾਂ ਤੁੱਕਾਂ ਨੂੰ ਯਾਦ ਕਰੋ, ਮੰਤਰ ਲੈ ਕੇ ਉਹਦਾ ਸਿਮਰਨ ਕਰਿਆ ਕਰੋ।

ਬਾਣੀ ਨਾਮ ਦੀ ਤਾਰੀਫ਼ ਕਰਦੀ ਹੈ। ਜਦੋਂ ਬਾਣੀ ਪੜ੍ਹਦੇ ਹਾਂ, ਸਾਡੇ ਮਨ ਵਿੱਚ ਜਰੂਰ ਨਾਮ ਵਾਸਤੇ ਸ਼ਰਧਾ ਪੈਦਾ ਹੁੰਦੀ ਹੈ। ਗੁਰੂ ਦੀ ਕੀ ਤਾਰੀਫ਼ ਹੈ, ਗੁਰੂ ਨੂੰ ਕਿਸ ਤਰ੍ਹਾਂ ਮਿਲਣਾ ਹੈ, ਸੇਵਕ ਕਿਸ ਤਰ੍ਹਾਂ ਦਾ ਹੈ -

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨਿ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥

ਇਹ ਬਾਣੀ ਪੜ੍ਹੋ ਨਾਮੁ ਜੱਪੋ, ਸਿਮਰਨ ਕਰੋ। ਪਿਆਰ ਕਰੋ, ਇੱਕ-ਦੂਸਰੇ ਨਾਲ।

# ਕਲਿਜੁਗ ਵਿਚ ਭਗਤੀ

ਨਾਮ ਜੱਪਣ ਵਾਲਿਆਂ ਨੂੰ ਦਿਲ ਨਹੀਂ ਤੋੜਨਾ ਚਾਹੀਦਾ। ਤੁਸਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਸਰਵਣ ਕੀਤਾ ਹੈ. ਭਗਵਾਨ ਕ੍ਰਿਸ਼ਨ ਦਾ ਉਹ ਦ੍ਰਿਸ਼ ਜਦੋਂ ਗੋਪੀਆਂ ਨਾਲ ਬਹੁਤ ਨੇੜਤਾ ਕੀਤੀ, ਗੋਪੀਆਂ ਨੇ ਸਮਝਿਆ ਕਿ ਹੁਣ ਭਗਵਾਨ ਸਾਡੇ ਵੱਸ ਵਿਚ ਹੋ ਗਏ ਹਨ। ਭਗਵਾਨ ਅਲੋਪ ਹੋ ਗਏ। ਫੇਰ ਗੋਪੀਆਂ ਨੇ ਬਹੁਤ ਤਰਲੇ ਮਿੰਨਤਾਂ ਕੀਤੀਆਂ। ਸਤਿਜੁਗ, ਤ੍ਰੇਤਾ, ਦੁਆਪਰ ਦੇ ਭਗਤਾਂ ਦੇ ਵਾਸਤੇ ਪਾਏ ਤਾਂ ਨਹੀਂ ਦਰਸ਼ਨ ਹੋਏ ਭਗਵਾਨ ਦੇ। ਜਦੋਂ ਕਲਿਜੁਗ ਦੇ ਭਗਤਾਂ ਦਾ ਵਾਸਤਾ ਪਾਇਆ ਤਾਂ ਭਗਵਾਨ ਉਸੇ ਵੇਲੇ ਪਰਗਟ ਹੋ ਗਏ। ਗੋਪੀਆਂ ਨੇ ਪੁੱਛਿਆ ਕਿ ਸਤਿਜੁਗ, ਤ੍ਰੇਤਾ, ਦੁਆਪਰ ਦੇ ਬਿਰਤੀਆਂ ਟਿਕਾ ਕੇ ਭਜਨ ਕਰਨ ਵਾਲੇ ਏਨੇ ਸਾਧੂ, ਏਨੀਆਂ ਵੱਡੀਆਂ ਉਮਰਾਂ ਵਾਲੇ, ਏਨਾ ਲੰਮਾ ਸਮਾਂ ਨਾਮ ਜੱਪਣ ਵਾਲੇ ਸਾਧੂਆਂ, ਭਗਤਾਂ ਦੇ ਨਾਮ ਦਾ ਵਾਸਤਾ ਪਾਉਣ 'ਤੇ ਤੁਸੀਂ ਨਾ ਆਏ, ਪਰ ਕਲਿਜੁਗ ਦੇ ਭਗਤਾਂ ਦਾ ਵਾਸਤਾ ਪਾਉਣ 'ਤੇ ਝੱਟ ਪ੍ਰਗਟ ਹੋ ਗਏ ਹੋ ਤਾਂ ਭਗਵਾਨ ਨੇ ਆਖਿਆ ਕਿ ਉਨ੍ਹਾਂ ਯੁੱਗਾਂ ਵਿਚ ਤਾਂ ਭਜਨ ਕਰਨਾ ਕੋਈ ਔਖਾ ਹੀ ਨਹੀਂ। ਸਤਿਜੁਗ ਤ੍ਰੇਤੇ ਦੁਆਪਰ ਵਿਚ ਭਗਵਾਨ ਨੇ ਮਾਇਆ ਸੰਕੋਚ ਕੇ ਰੱਖੀ ਸੀ। ਕਲਿਜੁਗ ਵਿਚ ਪਾਪਾਂ ਦਾ ਭਾਰ, ਮਾਇਆ ਦਾ ਫੈਲਾਓ ਸਾਡੇ ਦੁਆਲੇ ਹੈ। ਇਸ ਵਿਚੋਂ ਨਿਕਲਕੇ ਫੇਰ ਵੀ ਜਿਹੜੇ ਨਾਮ ਜੱਪਦੇ ਨੇ, ਇਹ ਕਿਰਪਾ ਹੈ ਸਤਿਗੁਰਾਂ ਦੀ, ਤਾਂ ਹੀ ਇਸ ਕਲੂਕਾਲ ਵਿਚ ਧਰਮ-ਕਰਮ ਹੋ ਸਕਦੇ ਹਨ।

# ਮਨ ਨਾ ਵੀ ਟਿਕੇ ਤਾਂ ਵੀ ਨਾਮ ਜੱਪੋ

ਜਦੋਂ ਕਈ ਵੇਰਾਂ ਬਹੁਤ ਸਾਰੇ ਸਰੀਰਾਂ ਦੇ ਮਨ ਵਿਚ ਇਹ ਆਉਂਦਾ ਹੈ ਕਿ ਅਸੀਂ ਨਾਮ ਤਾਂ ਜੱਪਦੇ ਹਾਂ, ਪਰ ਸਾਡਾ ਧਿਆਨ ਤੇ ਲਗਦਾ ਨਹੀਂ। ਇਹ ਪਤਾ ਕਦੋਂ ਲਗਦਾ ਹੈ ਕਿ ਧਿਆਨ ਨਹੀਂ ਲੱਗਦਾ? ਜਦੋਂ ਨਾਮ ਜੱਪਣ ਲੱਗਦੇ ਹਾਂ। ਸਿਨੇਮੇ ਵਿਚ ਬੈਠਿਆਂ ਨਹੀਂ ਪਤਾ ਲੱਗਣਾ, ਨਿੰਦਿਆਂ ਚੁਗਲੀ ਕਰਦਿਆਂ ਨਹੀਂ ਪਤਾ ਲੱਗਣਾ। ਇਹ ਜਦੋਂ ਉਸ ਦਰਵਾਜੇ 'ਤੇ ਉਸ ਰਾਹ ਤੇ ਅਸੀਂ ਆ ਜਾਂਦੇ ਹਾਂ, ਉਦੋਂ ਪਤਾ ਲਗਦਾ ਹੈ ਕਿ ਮਨ ਨਹੀਂ ਟਿਕਦਾ। ਜਦੋਂ ਕਿਸੇ ਨੂੰ ਪਤਾ ਲੱਗ ਜਾਂਦਾ ਹੈ ਕਿ ਮੈਂ ਬਿਮਾਰ ਹਾਂ ਤਾਂ ਉਹ ਕੋਈ ਚਾਰਾ ਕਰ ਲੈਂਦਾ ਹੈ। ਇੱਕ ਇਹ ਵੀ ਗੱਲ ਹੈ ਕਿ ਨਾਮ ਸਿਮਰਨ ਵੇਲੇ ਜੇ ਮਨ ਨਹੀਂ ਵੀ ਲਗਦਾ, ਪਰ ਤਨ ਬੈਠਾ ਹੁੰਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਇੱਕ ਪ੍ਰਮਾਣ ਦੇਂਦੇ ਹੁੰਦੇ ਸਨ ਕਿ ਇੱਕ ਉਹ ਬਾਂਦਰ ਹੈ, ਜਿਹੜਾ ਖੁੱਲ੍ਹਾ ਫਿਰਦਾ ਹੈ, ਲੋਕਾਂ ਦੇ ਲੀੜੇ ਪਾੜਦਾ ਹੈ। ਪਰ ਇੱਕ ਬਾਂਦਰ ਹੈ, ਜੋ ਸੰਗਲੀ ਨਾਲ ਬੰਨਿਆ ਹੈ, ਬੈਠਦਾ ਤੇ ਟਿਕ ਕੇ ਉਹ ਵੀ ਨਹੀਂ। ਉਹ ਨੁਕਸਾਨ ਨਹੀਂ ਕਿਸੇ ਦਾ ਕਰ ਸਕਦਾ, ਉੱਥੇ ਕਿੱਲੇ ਦੇ ਦੁਆਲੇ ਹੀ ਰਹੇਗਾ ਉਹ। ਇੱਕ ਹੋਰ ਮਿਲਾਲ ਹੈ, ਤੁਸੀਂ ਪ੍ਰਸ਼ਾਦਾ ਛਕਦੇ ਹੋ, ਖੀਰ ਪੂੜੇ ਖਾਂਦੇ ਹੋ, ਹੋਰ ਨਮਕੀਨ-ਨਮਕੀਨ ਪਦਾਰਥ ਖਾਂਦੇ ਹੋ, ਜੇ ਤੁਹਾਡਾ ਧਿਆਨ ਵਿਚ ਹੈ ਤਾਂ ਤੁਹਾਨੂੰ ਸਵਾਦ ਦਾ ਪਤਾ

ਲਗਦਾ ਹੈ। ਨਹੀਂ ਤੇ ਇਹ ਪਤਾ ਹੀ ਨਹੀਂ ਲਗਦਾ ਲੂਣ ਵੱਧ ਸੀ ਜਾਂ ਮਿੱਠਾ ਘੱਟ ਸੀ। ਸੁਆਦ ਦਾ ਜੇ ਨਹੀਂ ਵੀ ਪਤਾ ਲੱਗਿਆ, ਪਰ ਸਾਧ ਸੰਗਤ ਜੀ ਢਿੱਡ ਵਿਚ ਤੇ ਆਸਰਾ ਹੋ ਹੀ ਜਾਂਦਾ ਹੈ। ਇਸ ਲਈ ਕੋਸ਼ਿਸ਼ ਕਰੋ, ਨਾਮ ਸਿਮਰਨ ਕਰਨ ਵੇਲੇ-

ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥
ਜੋ ਇਛੈ ਸੋਈ ਫਲ ਪਾਏ ॥

# ਗੁਰਮੁਖਿ ਨਾਮੁ ਜਪੀਐ

ਐਸ ਵੇਲੇ ਸੰਸਾਰ ਤੇ ਬਹੁਤ ਵੱਡੀ ਬਿਪਤਾ ਔਣ ਵਾਲੀ ਹੈ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਵੀ ਰਿਕਾਰਡ ਹੈ ਕਿ ਅੱਗੇ ਚੱਕੀ ਚੱਲੀ ਹੈ, ਹੁਣ ਖਰਾਸ ਚਲਣਾ ਹੈ। ਚੱਕੀ ਦਾ ਅਤੇ ਖਰਾਸ ਦਾ ਤੁਸੀਂ ਵੇਖ ਲਵੋ ਕਿੰਨਾ ਫ਼ਰਕ ਹੈ। (ਨੋਟਃ ਆਟਾ ਪੀਹਣ ਵਾਲੀ ਹੱਥ ਵਾਲੀ ਚੱਕੀ ਵਿਚ ਮੁੱਠਾਂ ਭਰ ਕੇ ਦਾਣੇ ਪਾਈਦੇ ਹਨ ਪੀਹਣ ਵਾਸਤੇ ਅਤੇ ਖਰਾਸ ਦੇ ਟਾਪੇ ਵਿਚ ਬੋਰੀ ਇਕੱਠੀ ਪਾ ਦੇਈਦੀ ਹੈ। ਜਿਸਨੂੰ ਬੈਲਾਂ ਨਾਲ ਜਾਂ ਊਠ ਨਾਲ ਚਲਾਇਆ ਜਾਂਦਾ ਹੈ।) ਬਚਣਗੇ ਉਹ ਜਿਹੜੇ ਨਾਮ ਜਪਣਗੇ, ਜਿਵੇਂ ਕਿੱਲੀ ਮੁੱਢ ਦਾਣੇ ਬਚ ਜਾਂਦੇ ਹਨ। ਇਸ ਆਉਣ ਵਾਲੇ ਭਿਆਨਕ ਸਮੇਂ ਤੋਂ ਰਾਖੀ ਕੋਈ ਫ਼ੌਜ, ਕੋਈ ਪੁਲਿਸ, ਕੋਈ ਹਥਿਆਰ ਨਹੀਂ ਕਰ ਸਕਦੇ, ਬਗੈਰ ਨਾਮ ਤੋਂ। ਸਤਿਗੁਰਾਂ ਨੇ ਬਾਣੀ 'ਚ ਨਾਮ, ਦੀ ਬਹੁਤ ਤਾਰੀਫ਼ ਲਿਖੀ ਹੈ -

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥

ਇਹ ਵੀ ਸਤਿਗੁਰਾਂ ਨੇ ਲਿਖਿਆ ਹੈ-

ਜਾਪ ਤਾਪ ਗਿਆਨ ਸਭਿ ਧਿਆਨ ॥

ਕਿੰਨੀਆਂ ਚੀਜ਼ਾਂ ਲਿਖੀਆਂ ਨੇ, ਜਿਨ੍ਹਾਂ ਨੂੰ ਨਾਮ ਤੋਂ ਹੇਠਾਂ ਲਿਖਿਆ ਹੈ -

ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥

ਸਤਿਗੁਰਾਂ ਦੇ ਹੁਕਮ ਅਨੁਸਾਰ ਜੇਹੜਾ ਨਾਮ ਜਪਿਆ ਹੈ। ਇਹ ਸਾਰੇ ਕਰਮ-ਧਰਮ ਇੱਕ ਵਾਰ ਨਾਮ ਜਪਣ ਦੇ ਵੀ ਤੁੱਲ ਨਹੀਂ ਹਨ। ਕਿੰਨੀ ਵਧੀਆ ਚੀਜ਼ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਰਿਕਾਰਡ ਹੈ - ਜੇਹੜਾ ਸਰੀਰ ਤੜਕੇ ਸਵਾ ਪਹਿਰ ਦੇ ਉੱਠ ਕੇ ਇਸ਼ਨਾਨ ਕਰਕੇ ਨਾਮ ਜਪਦਾ ਹੈ। ਉਸਨੂੰ ਸਵਾ ਮਣ ਮੋਤੀ ਦਾਨ ਕੀਤੇ ਦਾ ਫਲ ਪ੍ਰਾਪਤ ਹੁੰਦਾ ਹੈ। ਸੋ ਤਗੜੇ ਹੋ ਕੇ ਨਾਮ ਜਪੋ।

## ਸਾਸਿ ਗਿਰਾਸਿ ਜਪਉ

ਐਥੇ (ਸਾਧ ਸੰਗਤ) ਵਿਚ ਆ ਕੇ ਵੀ ਜੇ ਨਾਮ ਨਹੀਂ ਜਪਦੇ, ਇੱਕ ਦੂਸਰੇ ਨੂੰ ਆਖਦੇ ਰਿਹਾ ਕਰੋ ਕਿ ਜੇ ਥਾਲੀ ਵਿਚ ਪ੍ਰਸ਼ਾਦਾ ਪਿਆ ਹੈ, ਹੁਣ ਵੀ ਤੂੰ ਨਹੀਂ ਛਕਦਾ ਤੇ ਕਿਹੜੇ ਵੇਲੇ ਰੋਟੀ ਖਾਏਂਗਾ। ਐਥੇ ਭਜਨ ਕਰਨ ਵਾਸਤੇ ਆਉਂਦੇ ਹੋ, ਗੱਲਾਂ ਨਾ ਕਰਿਆ ਕਰੋ, ਨਾਮ-ਸਿਮਰਨ ਕਰਿਆ ਕਰੋ। ਇੱਕ-ਦੂਸਰੇ ਨੂੰ ਆਖਿਆ ਕਰੋ ਕਿ ਤੇਰਾ ਐਸ ਵੇਲੇ ਮੂੰਹ ਵੇਹਲਾ ਹੈ, ਨਾਮ-ਸਿਮਰਨ ਕਰ। 'ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ,- ਸਾਹ ਨਾਲ ਵੀ ਅਤੇ ਜਦੋਂ ਪ੍ਰਸ਼ਾਦਾ ਛਕੋ, ਉਹਦੇ ਨਾਲ ਵੀ ਤੁਹਾਡਾ ਨਾਮ ਸਿਮਰਨ ਹੋਣਾ ਚਾਹੀਦਾ ਹੈ। ਇਹ ਬਹੁਤ ਜਰੂਰੀ ਗੱਲ ਹੈ ਕਿ ਸਤਿਗੁਰਾਂ ਦੇ ਜਿਹੜੇ ਹੁਕਮ ਨੇ, ਉਨ੍ਹਾਂ 'ਤੇ ਚੱਲ ਕੇ ਹੀ ਅਸੀਂ ਆਪਣੀ ਜੀਵਨ ਯਾਤਰਾ ਨੂੰ ਸਫਲ ਕਰ ਸਕਦੇ ਹਾਂ।

## ਨਾਮ ਜਪਣ ਦੀ ਵਿਧੀ

ਸੋ ਰਸਨਾ ਹਿਲਾ ਕੇ ਨਾਮ ਦਾ ਉਚਾਰਨ ਕਰਿਆ ਕਰੋ। ਯਤਨ ਕਰਿਆ ਕਰੋ ਕਿ ਨਾਮ ਦਾ ਸ਼ੁੱਧ ਉਚਾਰਨ ਕੀਤਾ ਜਾ ਸਕੇ। ਸਵੇਰੇ ਆਸਾ ਦੀ ਵਾਰ ਵਿੱਚ ਬੈਠਿਆਂ ਜੇ ਕਿਸੇ ਨੂੰ ਨੀਂਦਰ ਆਉਂਦੀ ਹੈ ਤਾਂ ਉਸਨੂੰ ਦੂਸਰਾ ਸਰੀਰ ਜਗਾ ਦਿਆ ਕਰੇ। ਤੇ ਉਹ ਗੁੱਸਾ ਨਾ ਕਰਿਆ ਕਰੇ, ਜੇ ਉਸ ਵੇਲੇ ਸੋਧੀ ਸਿੰਘ ਇਸ਼ਨਾਨ ਸੋਧ ਦਾ ਕਰਕੇ ਆਇਆ ਹੈ, ਜੇ ਨਹੀਂ ਵੀ ਸੋਧ ਦਾ ਇਸ਼ਨਾਨ ਕਰਕੇ ਆਇਆ ਤਾਂ ਵੀ ਪਵਿੱਤਰ ਤੇ ਹੋ ਕੇ ਆਇਆ ਹੈ, ਉੱਥੇ ਬੈਠ ਕੇ ਜੇ ਗੁੱਸਾ ਕਰ ਲੈਂਦਾ ਹੈ ਤਾਂ ਬਾਹਰਲੀ ਖੁੱਲ (ਜੂਠ) ਤੇ ਬਾਹਰ ਰਹਿ ਜਾਂਦੀ ਹੈ, ਉਹ ਅੰਦਰੋਂ ਖੁੱਲ੍ਹਾ ਹੋ ਜਾਂਦਾ ਹੈ। ਸੋ ਸਵੇਰੇ ਉੱਠ ਕੇ ਸਿੱਧੇ ਬੈਠ ਕੇ ਮਾਲਾ ਫੜ ਕੇ ਭਜਨ ਕਰਿਆ ਕਰੋ। ਮਾਲਾ ਗੜਵੇ ਆਸਣ ਪਊਏ ਇਹ ਜਰੂਰ ਪ੍ਰਾਪਤ ਕਰੋ, ਆਪ ਬਣਾਓ, ਇਹ ਕੋਈ ਬਹੁਤੇ ਮੁੱਲ ਦੀਆਂ ਚੀਜ਼ਾਂ ਨਹੀਂ। ਸਿੰਘ ਆਇਆ ਕਰਨ, ਇੱਥੇ ਬੈਠਿਆ ਕਰਨ, ਆਪੋ-ਆਪਣੇ ਆਸਣ ਵਿਛਾ ਕੇ। ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਵਕਤ ਥੋੜ੍ਹੀ-ਥੋੜ੍ਹੀ ਵਿੱਥ ਉੱਤੇ ਸਿੰਘ ਬੈਠਦੇ ਸਨ, ਆਪੋ-ਆਪਣੇ ਆਸਣ ਵਿਛਾ ਕੇ, ਇੱਕ ਵਾਰ ਦੀਵਾਨ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਹਜ਼ੂਰ ਭੂਰੀਆਂ ਵਾਲੇ ਸਾਧ ਬੈਠੇ ਭਜਨ ਕਰਦੇ ਸਨ, ਆਸਣ ਆਪੋ-ਆਪਣੇ ਵਿਛਾ ਕੇ। ਸੱਚੇ ਪਾਤਸ਼ਾਹ ਆਪਣੇ ਆਸਣ ਤੋਂ ਉੱਠ ਕੇ ਉਨ੍ਹਾਂ ਦੇ ਵਿੱਚ ਜਾ ਕੇ ਬੈਠ ਗਏ, ਸਿੰਘਾਂ ਨੇ ਅਰਜ਼ ਕੀਤੀ ਤਾਂ ਸੱਚੇ ਪਾਤਸ਼ਾਹ ਨੇ ਬਚਨ ਕੀਤਾ, ਮੈਨੂੰ ਬੜੇ ਹੀ ਪਿਆਰੇ ਲਗਦੇ ਸਨ, ਮੇਰਾ ਜੀਅ ਕਰਦਾ ਸੀ ਕਿ ਮੈਂ ਉਨ੍ਹਾਂ ਦੇ ਨਾਲ ਜਾ ਕੇ ਬੈਠਾਂ। ਜੇ ਅਸੀਂ ਇਸ ਤਰ੍ਹਾਂ ਭਜਨ ਕਰੀਏ ਤੇ ਸਤਿਗੁਰੂ ਰਾਮ ਸਿੰਘ ਸਾਡੇ ਵਿੱਚ ਆ ਕੇ ਬਹਿ ਜਾਣ ਫੇਰ ਸਾਨੂੰ ਹੋਰ ਕਿਹੜੀ ਗੱਲ ਹੈ ਜਿਹਦਾ ਘਾਟਾ ਰਹਿ ਜਾਏਗਾ।

## ਕੰਮ ਬੇਸ਼ਕ ਘੱਟ ਕਰੋ, ਭਜਨ-ਬਾਣੀ ਬਹੁਤਾ ਕਰੋ

ਤੁਸੀਂ ਆਪਣੇ ਪਿੰਡਾਂ ਵਿੱਚ ਪਹਿਰਾ ਦਿਆ ਕਰੋ, ਤੜਕੇ ਉੱਠ ਕੇ ਜਿੰਨੇ ਤੁਹਾਡੇ ਨਾਮਧਾਰੀ ਮੈਂਬਰ ਨੇ, ਸਭ ਨੂੰ ਉਠਾਇਆ ਕਰੋ, ਉਠਾ ਕੇ ਆਖਿਆ ਕਰੋ- 'ਭਜਨ ਕਰੋ।' ਐਸ ਵੇਲੇ ਬਹੁਤ ਤਕੜਾਈ ਹੈ, ਸਾਡੇ ਦੁਸ਼ਮਣਾਂ ਦੀ। ਕਿਹੜੇ ਦੁਸ਼ਮਣ ਨੇ ਸਾਡੇ-

ਮ੍ਰਿਗ, ਮੀਨ, ਭ੍ਰਿੰਗ, ਪਤੰਗ, ਕੁੰਚਰ<br>
ਏਕ ਦੋਖ ਬਿਨਾਸ॥

ਇਨ੍ਹਾਂ ਸਾਰਿਆਂ ਵਿੱਚ ਇੱਕ-ਇੱਕ ਦੋਖ ਹੈ -

ਪੰਚ ਦੋਖ ਅਸਾਧ ਜਾ ਮਹਿ<br>
ਤਾ ਕੀ ਕੇਤਕ ਆਸ॥

ਇਸ ਮਨੁੱਖ ਵਿੱਚ ਪੰਜੇ ਦੋਖ ਨੇ, ਫੇਰ ਏਸ ਦੀ ਕਿੰਨਾ ਕੁ ਚਿਰ ਆਸ ਹੈ ਬਚਣ ਦੀ।

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥

ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥

ਐਸ ਵੇਲੇ ਬਹੁਤ ਵੱਡਾ ਭਾਰ ਹੈ, ਸਾਡੇ ਤੇ ਅੰਦਰਲੇ ਵਿਅਸਨਾਂ ਦਾ। ਤਗੜੇ ਹੋ ਕੇ ਭਜਨ-ਬਾਣੀ ਕਰੋ। ਕਦੋਂ ਦਾ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਹੈ, ---ਜਿਨ੍ਹਾਂ ਦੀ ਦੋ ਹਲਾਂ ਦੀ ਵਾਹੀ ਹੈ, ਉਹ ਇੱਕ ਦੀ ਕਰੋ, ਜਿਨ੍ਹਾਂ ਦੀ ਇੱਕ ਦੀ ਹੈ, ਅੱਧੇ ਦੀ ਕਰੋ,--- ਕਾਮ, ਕ੍ਰੋਧ ਨੂੰ ਛੁੱਟੀ ਦਿੱਤੀ ਹੈ, ਸਤਿਗੁਰਾਂ ਨੇ। ਅੱਜ ਦਾ ਰੇਟ ਤੇ ਬਹੁਤ ਤੇਜ ਹੈ ਉਦੋਂ ਨਾਲੋ। ਸੋ ਤਗੜੇ ਹੋ ਕੇ ਉੱਦਮ ਕਰੋ ਏਸ ਪਾਸੇ ਦਾ। ਭਜਨ ਕਰਕੇ ਅਰਦਾਸ ਕਰਿਆ ਕਰੋ -

ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥

ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥

# ਬੰਦਗੀ

ਬੰਦਗੀ ਸਿਰਫ਼ ਇਸੇ ਗੱਲ ਦਾ ਅਰਥ ਨਹੀਂ, ਕਿ ਮਾਲਾ ਫੜ੍ਹ ਕੇ ਭਜਨ ਕਰਨਾ ਹੀ ਬੰਦਗੀ ਹੈ। ਆਸਾ ਦੀ ਵਾਰ ਵਿੱਚ ਤੁਸੀਂ ਸੁਣਦੇ ਹੋ,

**ਬੰਦੇ ਸੇ ਜਿ ਪਵਹਿ ਵਿਚਿ ਬੰਦੀ**

ਕਿ ਕਿਸੇ ਦੀ ਕੈਦ ਵਿਚ ਰਹਿ ਕੇ ਕਿਸੇ ਦੀ ਆਗਿਆ ਵਿੱਚ ਚੱਲ ਕੇ ਬੰਦਗੀ ਕਰਨੀ। ਗੁਰੂ ਹਰੀ ਸਿੰਘ ਜੀ ਫੁਰਮਾਇਆ ਕਰਦੇ ਸਨ ਕਿ ਅਸਾਂ ਬਚਪਨ ਤੋਂ ਹੀ ਕਦੇ ਵੀ ਸਤਿਗੁਰਾਂ (ਸਤਿਗੁਰੂ ਰਾਮ ਸਿੰਘ) ਦਾ ਹੁਕਮ ਨਹੀਂ ਸੀ ਮੋੜਿਆ।

ਭਗਤੀ ਬੜਾ ਵਿਆਪਕ ਸ਼ਬਦ ਹੈ। ਬਹੁਤ ਲੋਕ ਭਗਤੀ ਬਾਰੇ ਗੱਲਾਂ ਕਰਦੇ ਨੇ। ਭਗਤੀ ਕੀ ਚੀਜ਼ ਹੈ? ਆਪਣੇ ਸਤਿਗੁਰੂ ਦਾ ਵਿਸ਼ਵਾਸ਼ ਪਾਤਰ ਹੋਣਾ ਹੀ ਸਭ ਤੋਂ ਵੱਡੀ ਭਗਤੀ ਹੈ। ਹੋਰ ਸਭ ਪਿੱਛੇ ਨੇ।

# ਅਸੀਂ ਘਟਦੇ ਕਦੋਂ ਹਾਂ

ਸਵੇਰੇ ਤੜਕੇ ਇਸ਼ਨਾਨ ਸਣੇ ਕੇਸੀ ਕਰਕੇ ਆਇਆ ਕਰੋ ਆਸਾ ਦੀ ਵਾਰ ਵਿੱਚ। ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦਿੱਤਾ ਹੈ- 'ਸੀਤਲ ਜਲ ਕੋ ਅੰਗੀਕਾਰੇ, ਜੇ ਨਾ ਹੋਇ ਤਪਤ ਕਰ ਬਾਰੇ' ਜੇ ਨਹੀਂ ਸਰੀਰ ਮੰਨਦਾ ਕਿਸੇ ਵੇਲੇ ਤੇ ਗਰਮ ਜਲ ਕਰਕੇ ਇਸ਼ਨਾਨ ਕਰ ਲਵੋ। ਫੇਰ ਇੱਥੇ (ਸਾਧ-ਸੰਗਤ) ਵਿੱਚ ਬੈਠ ਕੇ ਰਸਨਾ ਨਹੀਂ ਹਿਲਦੀ, ਚੇਤਾ ਰੱਖਿਆ ਕਰੋ, ਕੋਈ ਕੋਲ ਬੈਠਾ ਹੋਵੇ, ਗੋਡੇ ਨੂੰ ਹੱਥ ਲਾ ਕੇ ਯਾਦ ਕਰਵਾ ਦਿੱਤਾ ਕਿ ਰਸਨਾ ਹਿਲਾ ਕੇ ਭਜਨ ਕਰੋ।

ਜੇ ਅਸੀਂ ਨਾਮ ਨਹੀਂ ਜੱਪਦੇ, ਤੁਸੀਂ ਯਕੀਨ ਰੱਖੋ ਏਸ ਗੱਲ ਦਾ ਕਿ ਕਦੇ ਕੋਈ ਸਾਨੂੰ ਬਾਹਰਲਾ ਆਦਮੀ ਘਟਾ ਨਹੀਂ ਸਕਦਾ, ਕੋਈ ਸਾਡੀ ਗਿਣਤੀ ਨਹੀਂ ਘਟਾ ਸਕਦਾ, ਸਾਰੀ ਦੁਨੀਆਂ ਦੀ ਤਾਕਤ ਨਹੀਂ ਕੁੱਝ ਕਰ ਸਕਦੀ। ਘਟਦੇ ਅਸੀਂ ਕਦੋ ਹਾਂ, ਸਿੱਖਾਂ ਦਾ ਇੱਕ ਵਿਚਾਰ ਐਸਾ ਬਣ ਗਿਆ ਹੈ ਕਿ ਸਾਨੂੰ ਹਿੰਦੂ ਖਾ ਜਾਣਗੇ, ਸਾਨੂੰ ਅੰਗਰੇਜ਼ ਖਾ ਜਾਣਗੇ, ਸਾਨੂੰ ਦੂਸਰਾ ਖਾ ਜਾਏਗਾ, ਸੱਚੇ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਅਨੁਸਾਰ ਸਿੱਖ ਕਦੋਂ ਘਟਦੇ ਨੇ -

**ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ।**

# ਸਮਝਿ ਰਾਖਹੁ ਚੀਤਿ

ਜੇ ਤੁਸੀਂ ਸਿਨੇਮੇ ਵਿਚ ਜਾ ਕੇ ਗੀਤ ਕੰਨਾਂ ਦੁਆਰਾ ਸੁਣਦੇ ਹੋ, ਉਹ ਤੁਹਾਡੇ ਨਾਲ ਨਹੀਂ ਲਗਦਾ, ਪਦਾਰਥਕ ਰੂਪ ਵਿਚ ਕਿਸੇ ਤਰ੍ਹਾਂ ਤੁਹਾਡੇ ਅੰਦਰ ਨਹੀਂ ਜਾਂਦਾ। ਪਰ ਵਿਚਾਰ ਤੁਹਾਡੇ ਕਿਸ ਤਰ੍ਹਾਂ ਦੇ ਬਣਦੇ ਹਨ, ਤੁਸੀਂ ਆਪ ਜਾਣਦੇ ਹੋ। ਪਰ ਜੇ ਤੁਸੀਂ ਗੁਰਬਾਣੀ ਦਾ ਕੀਰਤਨ ਸੁਣਦੇ ਹੋ ਜਾਂ ਪਾਠ ਸੁਣਦੇ ਹੋ-

ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥

ਜਾਂ ਤੁਸੀਂ ਸੁਣਦੇ ਹੋ -

ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ
ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥

ਏਨਾਂ ਦੋਹਾਂ ਗੱਲਾਂ ਨਾਲ ਸਾਡੇ ਮਨ ਦੇ ਵਿਚਾਰ ਕਿਸ ਤਰ੍ਹਾਂ ਬਦਲਦੇ ਹਨ। ਆਦਮੀ ਦਾ ਸਰੀਰ ਇੱਕ ਸਮੇਂ ਦੇ ਅਨੁਸਾਰ ਆਉਂਦਾ ਅਤੇ ਸਮੇਂ ਅਨੁਸਾਰ ਉਹ ਜੀਵ ਆਤਮਾ ਸਰੀਰ ਵਿਚੋਂ ਚਲਾ ਜਾਂਦਾ ਹੈ। ਉਸਦੇ ਠੀਕ ਰਾਹ ਤੇ ਜਾਣ ਲਈ ਧਰਮ ਸਹਾਈ ਹੁੰਦਾ ਹੈ। ਬੁਰੇ ਜਾਂ ਚੰਗੇ ਪਾਸੇ ਨੂੰ ਜਿਸ ਤਰ੍ਹਾਂ ਦੇ ਸਾਡੇ ਵਿਚਾਰ ਬਣਦੇ ਹਨ, ਮਰਨ ਤੋਂ ਬਾਅਦ ਜੀਵ-ਆਤਮਾ ਨੂੰ ਉਹ ਪਾਸਾ ਮਿਲਦਾ ਹੈ।

# ਜਿਹਨੇ ਕਣਕ ਬੀਜੀ ਨਹੀਂ, ਉਸਨੇ ਵੱਢਣੀ ਕਿੱਥੋਂ ਹੈ

ਸੱਚੇ ਪਾਤਸ਼ਾਹ ਨੇ ਲਿਖਿਆ ਹੈ -

ਵਤ ਲਗੀ ਸਚੇ ਨਾਮ ਕੀ, ਜੋ ਬੀਜੇ ਸੋ ਖਾਇ ॥

ਵੈਸਾਖ ਵਿੱਚ ਕਣਕ ਵੱਢਦੇ ਨੇ ਲੋਕ। ਪਰ ਜਿਸਨੇ ਕੱਤਕ ਵਿੱਚ ਬੀਜੀ ਹੀ ਨਹੀਂ, ਫੇਰ ਉਹ ਦੂਜਿਆਂ ਨੂੰ ਵੇਖ ਕੇ ਸੜੇ, ਏਹ ਸਿਆਣਪ ਨਹੀਂ ਉਸਦੀ। ਸਤਿਗੁਰਾਂ ਨੇ ਇਹ ਵੀ ਲਿਖਿਆ ਹੈ - 'ਕਰੁਤਾ ਬੀਜ ਬੀਜੈ ਨਹੀਂ ਜੰਮੈ।' - ਵੈਸਾਖ ਵਿਚ ਕਣਕ ਬੀਜੋ, ਜੇ ਉਹ ਉੱਗ ਵੀ ਪਏਗੀ, ਪਰ ਉਸਨੂੰ ਫਲ ਨਹੀਂ ਆਏਗਾ।

ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥
ਹਰਿ ਬਿਨੁ ਬੈਲ ਬਿਰਾਨੇ ਹੁਈਹੈ ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ ॥

ਇਹ ਸਾਰੀ ਗੱਲ ਕਿਉਂ ਹੋਈ -

ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ ॥

# ਗੁਰਬਾਣੀ ਦਾ ਅਦਬ

ਮੈਂ ਅਰਜ਼ ਕਰਾਂ ਤੁਹਾਨੂੰ, ਨਾਮਧਾਰੀ ਕਾਇਦਾ ਇਸ ਤਰ੍ਹਾਂ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਹੁਤ ਉੱਚੇ ਥਾਂ 'ਤੇ ਰੱਖ ਕੇ ਜਾਂ ਤਖ਼ਤ ਪੋਸ਼ ਤੇ ਰੱਖ ਕੇ ਦੀਵਾਨ ਵਿੱਚ ਪ੍ਰਕਾਸ਼ ਕੀਤਾ ਜਾਵੇ। ਉਹਦਾ ਕਾਰਣ ਕੀ ਹੈ? ਉਹਦਾ ਕਾਰਣ ਇਹ ਨਹੀਂ ਕਿ ਬਾਣੀ ਦਾ ਅਦਬ ਨਹੀਂ ਕਰਨਾ, ਉਹਦਾ ਕਾਰਣ ਇਹ ਹੈ ਕਿ ਜਿਹੜਾ ਪਾਠੀ ਸਿੰਘ ਬੈਠਦਾ ਹੈ, ਜੋ ਸਾਧ-ਸੰਗਤ ਹੇਠਾਂ ਬੈਠੀ ਬਾਣੀ ਪੜ੍ਹਦੀ ਭਜਨ ਕਰਦੀ ਹੈ, ਰਾਗੀ ਸਿਘ ਬੈਠੇ ਸ਼ਬਦ ਕੀਰਤਨ ਕਰਦੇ ਨੇ, ਉਹ ਸਿੰਘ ਜਿਹੜਾ (ਤਾਬਿਆ) 'ਤੇ ਬੈਠਾ ਹੈ, ਉਹ ਉੱਚਾ ਬੈਠਾ ਹੈ। ਉਹ ਫਿਰ ਬਾਣੀ ਦਾ ਅਦਬ ਨਹੀਂ ਰਹਿੰਦਾ। ਮਹਾਰਾਜ ਦੀ ਬੀੜ ਤਾਂ ਪਹਿਲਾਂ ਹੀ ਪੀੜ੍ਹੇ ਤੇ ਬਾਕੀ ਸਭ ਨਾਲੋਂ ਉੱਚੀ ਹੁੰਦੀ ਹੈ। ਉਹ ਬਾਣੀ ਦੇ ਅਦਬ ਵਾਸਤੇ ਹੀ ਉੱਚੀ ਹੈ। ਦੂਸਰੀ ਗੱਲ ਕਿ ਹਮੇਸ਼ਾਂ ਅੰਦਰ ਪ੍ਰਕਾਸ਼ ਕਰਕੇ ਨਹੀਂ ਰੱਖ ਛੱਡਣਾ ਚਾਹੀਦਾ। ਇਹ ਵੀ ਬੇਅਦਬੀ ਹੈ ਗੁਰਬਾਣੀ ਦੀ। ਏਨਾ ਉੱਦਮ ਨਹੀਂ ਕਰਦੇ ਅਸੀਂ ਕਿ ਜਦੋਂ ਪਾਠ ਕਰਨਾ ਹੈ, ਉਦੋਂ ਪ੍ਰਕਾਸ਼ ਕਰ ਲਓ, ਫੇਰ ਸੰਤੋਖ ਕੇ ਰੱਖ ਦਿਓ। ਮੈਨੂੰ ਮੌਕਾ ਮਿਲਦਾ ਹੈ ਕਈ ਵਾਰ ਨਾਮਧਾਰੀ ਸਿੰਘਾਂ ਦੇ ਘਰਾਂ ਵਿੱਚ ਵੀ ਇੱਕ ਛੋਟੀ ਜਿਹੀ ਕੋਠੜੀ ਬਣਾਈ ਹੁੰਦੀ ਹੈ, ਕਿ ਇੱਥੇ ਜੀ ਮਹਾਰਾਜ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਮੈਂ ਨਾਮਧਾਰੀ ਵਿਚਾਰਧਾਰਾ ਦੇ ਅਨੁਸਾਰ ਅਰਜ਼ ਕਰਾਂ ਕਿ ਮਹਾਰਾਜ ਦੀ ਬਣਾਈ ਹੋਈ ਬਾਣੀ ਨੂੰ 'ਮਹਾਰਾਜ, ਆਖਣਾ ਇਹ ਸਤਿਗੁਰਾਂ ਦੀ ਬੇਅਦਬੀ ਹੈ। ਇਹ ਤੁਹਾਨੂੰ ਖ਼ਿਆਲ ਰੱਖਣਾ ਚਾਹੀਦਾ ਹੈ, ਜਿਨ੍ਹਾਂ-ਜਿਨ੍ਹਾਂ ਦਾ ਜਿਵੇਂ ਯਕੀਨ ਹੋਵੇ, ਉਹ ਉਨ੍ਹਾਂ ਨੂੰ ਮੁਬਾਰਕ ਹੋਵੇ, ਅਰ ਨਾ

ਉਨ੍ਹਾਂ ਨੂੰ ਆਖਿਆ ਹੀ ਕਰੋ, ਜੇ ਕੋਈ ਗੁਰੂ ਗ੍ਰੰਥ ਸਾਹਿਬ ਆਖਦਾ ਹੈ ਤੇ ਸਾਨੂੰ ਚਾਹੀਦਾ ਹੈ ਕਿ ਅਸੀਂ ਪ੍ਰੇਮ ਨਾਲ ਸੁਣ ਲਈਏ ਉਹਦੀ ਗੱਲ ਅਤੇ ਜੇ ਸਾਡੇ ਵੱਲੋਂ ਕੋਈ ਆਪਣੇ ਸਤਿਗੁਰਾਂ ਦਾ ਨਾਮ ਲਵੇ ਤਾਂ ਉਹ ਦੂਸਰਿਆਂ ਨੂੰ ਵੀ ਸੁਣ ਲੈਣਾ ਚਾਹੀਦਾ ਹੈ। ਸੋ ਮੈਂ ਨਾਮਧਾਰੀ ਕਾਇਦੇ ਅਨੁਸਾਰ ਅਰਜ਼ ਕਰਾਂ ਕਿ ਜਿਸ ਵੇਲੇ ਪਾਠ ਕਰਨਾ ਹੋਵੇ ਉਸ ਵੇਲੇ ਪ੍ਰਕਾਸ਼ ਕਰੋ। ਫੇਰ ਪਾਠ ਕਰਕੇ, ਸੰਤੋਖ ਕੇ, ਰੱਖਣ ਵਾਲੀ ਜਗ੍ਹਾ ਰੱਖ ਦਿਉ। ਲੇਕਿਨ ਪਾਠ ਕਰਨ ਵੇਲੇ ਸਣੇ ਕੇਸੀ ਇਸ਼ਨਾਨ ਕਰਕੇ ਪਾਠ ਕਰੋ, ਜੰਗਲ ਜਾ ਕੇ ਫੇਰ ਇਸ਼ਨਾਨ ਕਰਕੇ ਪਾਠ ਕਰੋ, ਜੋੜੇ ਵਾਲੇ ਚਰਨ ਧੋਤਿਆਂ ਤੋਂ ਬਿਨਾਂ ਨਾ ਪਾਠ ਕਰੋ, ਇਹ ਅਦਬ ਹਨ। ਜੇ ਬੂਟ ਲਾਹ ਕੇ ਉਸੇ ਤਰ੍ਹਾਂ ਤਾਬਿਆ ਬੈਠ ਜਾਣਾ ਅਤੇ ਮਹਾਰਾਜ ਆਖ ਲੈਣਾ, ਸਭ ਕੁੱਝ ਆਖ ਲੈਣਾ ਅਦਬ ਨਹੀਂ। ਜੰਗਲ ਜਾ ਕੇ ਉਸੇ ਤਰ੍ਹਾਂ (ਬਿਨਾਂ ਇਸ਼ਨਾਨ ਕੀਤੇ) ਪਾਠ ਕਰਨਾ ਵੀ ਬੇਅਦਬੀ ਹੈ। ਅਦਬ ਕਰਨ ਦਾ ਜਿਹੜਾ ਸਾਡਾ ਕਾਇਦਾ ਹੈ, ਉਹ ਇਹ ਹੈ ਕਿ ਪਾਠ ਕਰਨ ਵੇਲੇ ਸਣੇ ਕੇਸੀ ਇਸ਼ਨਾਨ ਕਰੋ, ਨਿਯਮ ਬਣਾ ਲਵੋ ਕਿ ਪੰਜ, ਦਸ, ਪੰਞੀ ਪੱਤਰੇ ਦਾ ਪਾਠ ਕਰਨਾ ਹੈ ਰੋਜ਼।

# ਸਤਿਗੁਰੂ ਹਿਰਦੇ 'ਚ ਵੱਸੇ

ਜਦੋਂ ਸਤਿਗੁਰੂ ਸਾਡੇ ਅੰਦਰ ਹੋਵੇ, ਕੋਈ ਦੁੱਖ ਤਕਲੀਫ਼ ਨਹੀਂ ਰਹਿ ਸਕਦੀ, ਉਹ ਹੁੰਦਾ ਤਾਂ ਹੈ; ਆਸਾ ਦੀ ਵਾਰ 'ਚ ਰੋਜ਼ ਸੁਣਦੇ ਹੋ,

**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥**

ਘੜੇ ਵਿੱਚ ਸ਼ੱਕਰ ਪਾਉਣੀ ਹੈ ਤਾਂ ਉਸ ਵਿੱਚੋਂ ਰੇਤਾ ਕੱਢੋ, ਉਸਨੂੰ ਸਾਫ਼ ਕਰੋ, ਫੇਰ ਉਸ ਵਿੱਚ ਸ਼ੱਕਰ ਪੈ ਸਕੇਗੀ।

**ਭਾਂਡਾ ਧੋਇ ਬੈਸਿ ਧੂਪੁ ਦੇਵਹੁ**

**ਤਉ ਦੂਧੈ ਕਉ ਜਾਵਹੁ**

ਭਾਂਡੇ ਨੂੰ ਧੋ ਕੇ ਸਾਫ਼ ਕਰੋ, ਸੁਕਾਓ ਫੇਰ ਉਹਨੂੰ ਖ਼ੁਸ਼ਬੂਦਾਰ ਬਣਾਓ, ਫੇਰ ਦੁੱਧ ਪਾਓ ਉਹਦੇ ਵਿੱਚ। ਸਾਡੇ ਅੰਦਰ ਈਰਖਾ, ਬਖੀਲੀ, ਦ੍ਵੈਸ਼ ਪਈ ਹੈ ਤਾਂ ਉਹਦੇ ਵਿੱਚ ਸੱਤ, ਸੰਤੋਖ, ਦਇਆ, ਧਰਮ ਬੜਾ ਮੁਸ਼ਕਲ ਹੈ ਆਉਣਾ। ਪਹਿਲਾਂ ਸੱਤ, ਸੰਤੋਖ, ਦਇਆ, ਧਰਮ ਆਉਂਦਾ ਹੈ, ਫੇਰ ਸਤਿਗੁਰੂ ਵਾਲਾ ਪਾਸਾ ਅੰਦਰ ਆਉਂਦਾ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ -

**ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ**

ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ ॥

ਇਹ ਕੰਮ ਕਰ, ਫੇਰ ਸਤਿਗੁਰੂ ਤੇਰੇ ਅੰਦਰ ਚਰਨ ਆਪਣਾ ਧਰੇਗਾ।

ਹੰਕਾਰ, ਹਉਮੈ, ਇਹਦੇ ਵਾਸਤੇ ਲਿਖਿਆ ਹੈ ਕਿ ਸਰੀਰ ਨੂੰ ਐਨਾ-ਐਨਾ ਕੱਟ ਦਿਉ ਤਾਂ ਵੀ ਇਹ ਨਹੀਂ ਜਾਂਦੀ -

ਨਿਮਖ ਨਿਮਖ ਕਰਿ ਸਰੀਰੁ ਕਟਾਵੈ,

ਤਉ ਭੀ ਹਉਮੈ ਮੈਲੁ ਨਾ ਜਾਵੈ ॥

ਸਤਿਗੁਰਾਂ ਦੇ ਉਪਦੇਸ਼ਾਂ ਅਨੁਸਾਰ ਭਜਨ ਕਰੋ, ਤਾਂ ਅੰਦਰੋਂ ਨਿਕਲੇਗੀ। ਇਹ ਨਿਕਲ ਜਾਵੇ ਫੇਰ ਸਾਡੇ ਅੰਦਰ ਸਤਿਗੁਰੂ ਦਾ ਵਾਸਾ ਹੋਵੇਗਾ।

# ਸਤਿਗੁਰੂ ਸੂਰਜ ਵੱਲ ਮੂੰਹ ਹੋਵੇ

ਜਿਹੜਾ ਆਦਮੀ ਲਹਿੰਦੇ ਨੂੰ ਮੂੰਹ ਕਰਕੇ ਤੁਰ ਪਵੇ, ਇਹ ਸੋਚੇ ਕਿ ਉੱਧਰੋਂ ਸੂਰਜ ਚੜ੍ਹਨਾ ਹੈ, ਉਹ ਸੋਚੀ ਬੇਸ਼ੱਕ ਜਾਵੇ, ਹੁੰਦਾ ਨਹੀਂ ਇਸ ਤਰ੍ਹਾਂ। ਮਾਇਆ ਵੀ ਅਕਾਲ ਪੁਰਖ ਦੀ ਹੈ, ਉਸਨੇ ਵਰਤਾਈ ਹੈ। ਪਰ ਜੇ ਸਤਿਗੁਰੂ ਵਾਲੇ ਪਾਸੇ ਪਿੱਠ ਕਰਕੇ, ਸੂਰਜ ਵੱਲ ਪਿੱਠ ਕਰਕੇ, ਪਰਛਾਵੇਂ ਨੂੰ ਫੜਨਾ ਚਾਹੋ, ਭਾਵੇਂ ਕਿੰਨਾ ਜ਼ੋਰ ਨਾਲ ਭੱਜੋ, ਪਰਛਾਵਾਂ ਨਹੀਂ ਫੜਿਆ ਜਾਵੇਗਾ। ਪਰ ਜੇ ਉਹੋ ਮੂੰਹ ਸੂਰਜ ਵੱਲ ਕਰੋਗੇ, ਤਾਂ ਪਿੱਛੇ ਕਿੰਨੇ ਹੀ ਆਦਮੀ ਪਰਛਾਵੇਂ ਨੂੰ ਫੜ ਲੈਣ, ਉਹ ਰੱਖ ਨਹੀਂ ਸਕਦੇ, ਪਰਛਾਵਾਂ ਪਿੱਛੇ-ਪਿੱਛੇ ਜਾਏਗਾ। ਸਤਿਗੁਰੂ ਵੱਲ ਮੂੰਹ ਹੋਵੇ, ਮਾਇਆ ਵੀ ਪਿੱਛੇ ਹੈ। ਨਹੀਂ ਤੇ ਇਹ ਫੜੀ ਨਹੀਂ ਜਾਂਦੀ।

ਮਹਾ ਮਾਇਆ ਤਾ ਕੀ ਹੈ ਛਾਇਆ ॥

ਸੋ ਮੈਂ ਤੁਹਾਨੂੰ ਇਹੋ ਹੀ ਅਰਜ਼ ਕਰਾਂਗਾ ਕਿ ਜਿਨ੍ਹਾਂ-ਜਿਨ੍ਹਾਂ ਨੇ ਆਪਣੇ ਸਤਿਗੁਰੂ ਤੋਂ ਜੋ ਵੀ ਮੰਤਰ ਲਿਆ ਹੈ, ਉਹਦਾ ਜਾਪ ਕਰਿਆ ਕਰੋ।

## ਗੁਰੂਆਂ ਦੀ ਇੱਕ-ਦੂਸਰੇ ਗੁਰੂ ਨਾਲ ਤੁਲਨਾ ਨਾ ਕਰਿਆ ਕਰੋ

ਗੁਰੂਆਂ ਨੂੰ ਆਪਸ 'ਚ ਤੋਲਣਾ ਨਹੀਂ ਚਾਹੀਦਾ ਕਿ ਫਲਾਣੇ ਗੁਰੂ ਵੇਲੇ ਐਸ ਤਰ੍ਹਾਂ ਹੋਇਆ ਸੀ ਤੇ ਐਸ ਵੇਲੇ ਐਸ ਤਰ੍ਹਾਂ ਕਿਉਂ ਹੋਇਆ ਹੈ? ਇਹ ਸਾਡੀ ਮਨਮਤਿ ਹੈ। ਆਪਣੇ-ਆਪਣੇ ਸਮੇਂ ਅਨੁਸਾਰ ਜਿਹੜੇ ਸਤਿਗੁਰੂ ਆਉਂਦੇ ਨੇ, ਉਹ ਜੋ ਕਰਦੇ ਨੇ, ਠੀਕ ਕਰਦੇ ਨੇ। ਕਿਸੇ ਗੁਰੂ ਨੇ ਮਾਲਾ ਫੜ੍ਹਾ ਦਿੱਤੀ, ਕਿਸੇ ਨੇ ਤਲਵਾਰ ਫੜ੍ਹਾ ਦਿੱਤੀ, ਫੇਰ ਮਾਲਾ ਫੜ੍ਹਾ ਦਿੱਤੀ। ਉਸ ਸਮੇਂ ਜੋ-ਜੋ ਸਤਿਗੁਰਾਂ ਦੀ ਰਜ਼ਾ ਹੈ, ਉਹ ਹੀ ਠੀਕ ਹੈ।

ਅੱਜ ਇੱਕ ਰਿਵਾਜ਼ ਸਾਡੇ ਵਿੱਚ ਪੈ ਗਿਆ ਹੈ, ਪੱਛਮੀ ਸੱਭਿਅਤਾ ਦਾ ਅਸਰ ਹੋਣ ਕਰਕੇ ਕਹਿੰਦੇ ਨੇ - ਗੁਰੂ ਵੀਹ ਵਿਸਵੇ ਅਤੇ ਸੰਗਤ ਇੱਕੀ ਵਿਸਵੇ। ਸੰਗਤ ਨੂੰ ਗੁਰੂ ਨਾਲੋਂ ਵੱਡਾ ਆਖਣਾ। ਆਪ ਜਾਣਦੇ ਹੋ, ਪਾਠ ਹੈ - ਜਹ ਸਤਿਗੁਰੁ ਤਹ ਸਤਿ ਸੰਗਤਿ ਬਣਾਈ'। ਕਿਤੇ ਇਹ ਨਹੀਂ ਲਿਖਿਆ ਕਿ ਜਿੱਥੇ ਸੰਗਤ ਹੈ, ਉੱਥੇ ਸਤਿਗੁਰੂ ਬਣਾਇਆ ਸੰਗਤ ਨੇ।

# ਦਾਦਾ ਗੁਰੂ

ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪਾਰਲੀਮੈਂਟ ਵਿੱਚ ਲੱਗੇ। ਚਾਹੀਦਾ ਤਾਂ ਇਹ ਹੈ ਕਿ ਰਾਸ਼ਟਰ-ਪਿਤਾ ਸਤਿਗੁਰੂ ਰਾਮ ਸਿੰਘ ਜੀ ਨੂੰ ਮੰਨਿਆ ਜਾਵੇ। ਪੰਡਤ ਸੁੰਦਰ ਲਾਲ ਕਹਿੰਦੇ ਸਨ, "ਗੁਰੂ ਰਾਮ ਮੇਰੇ ਦਾਦਾ ਗੁਰੂ ਹੈਂ।" ਉਹ ਹਿੰਦੀ ਬੋਲਦੇ ਸਨ। "ਆਪ ਪੂਛੋਂਗੇ ਦਾਦਾ ਗੁਰੂ ਕੈਸੇ ਹੈਂ? ਮੈਂ ਕਹਿਤਾ ਹੂੰ ਕਿ ਮੇਰਾ ਗੁਰੂ ਮਹਾਤਮਾ ਗਾਂਧੀ ਹੈ, ਔਰ ਮਹਾਤਮਾ ਗਾਂਧੀ ਕੇ ਗੁਰੂ, ਸਤਿਗੁਰੂ ਰਾਮ ਸਿੰਘ ਹੈਂ। ਸਤਿਗੁਰੂ ਰਾਮ ਸਿੰਘ ਨੇ ਹੀ ਸਭ ਸੇ ਪਹਿਲੇ ਅੰਗਰੇਜ਼ ਸਰਕਾਰ ਸੇ ਅਸਹਿਯੋਗ ਔਰ ਬਾਈਕਾਟ ਸ਼ੁਰੂ ਕੀਆ, ਉਨਕੇ ਬਾਦ ਮਹਾਤਮਾ ਗਾਂਧੀ ਨੇ ਉਨਕੇ ਪਦ-ਚਿੰਨ੍ਹੋਂ ਪਰ ਚਲ ਕਰ ਸਫਲਤਾ ਪ੍ਰਾਪਤ ਕੀ।" ਇਸ ਲਈ ਰਾਸ਼ਟਰ-ਪਿਤਾ ਸਤਿਗੁਰੂ ਰਾਮ ਸਿੰਘ ਹੋਣੇ ਚਾਹੀਦੇ ਹਨ।

## ਭਾਰਤ-ਪਾਕਿਸਤਾਨ ਦੀ ਵੰਡ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਾਕਿਸਤਾਨ ਬਣਨ ਤੋਂ ਪਹਿਲਾਂ ਸਭ ਨੂੰ ਆਖਿਆ ਕਿ ਪਾਕਿਸਤਾਨ ਬਣ ਜਾਣਾ ਹੈ, ਤੁਸੀਂ ਮੇਰੇ ਆਖੇ ਨਿਕਲ ਆਓ। ਸਤਿਗੁਰੂ ਸਭ ਦਾ ਹੈ, ਇਹ ਨਹੀਂ ਕਿ ਸਿਰਫ਼ ਨਾਮਧਾਰੀਆਂ ਨੂੰ ਆਖਿਆ, ਹਿੰਦੂਆਂ ਨੂੰ, ਸਿੱਖਾਂ ਨੂੰ ਆਪ ਜਾ-ਜਾ ਕੇ ਸਰਗੋਧੇ ਤੇ ਲਾਇਲਪੁਰ ਤੱਕ, ਜਿੱਥੇ-ਜਿੱਥੇ ਕਿਰਪਾ ਕੀਤੀ ਸਭ ਨੂੰ ਆਖਿਆ। ਇਹ ਵੀ ਆਖਿਆ ਜੇ ਮੇਰੀ ਗੱਲ ਸੱਚੀ ਨਾ ਹੋਈ ਤੇ ਮੁੜ ਆਇਓ ਵਾਪਸ ਪਰ ਇੱਕ ਵਾਰ ਨਿਕਲੋ ਏਥੋਂ। ਉਸ ਤੋਂ ਬਾਅਦ ਆਪਣੇ ਸੇਵਕ, ਜਥੇਦਾਰ ਘੱਲੇ, ਮੈਨੂੰ ਘੱਲਿਆ, ਮੈਂ ਵੀ ਕਰਫਿਊ ਲੱਗਿਆਂ 'ਚ ਗਿਆ ਸਾਂ ਉੱਥੇ, ਫੇਰ ਜਿਸ ਤਰ੍ਹਾਂ ਉਹਨਾਂ ਨੂੰ ਚੈਨ ਨਹੀਂ ਆਉਂਦਾ, ਫੇਰ ਸੱਚੇ ਪਾਤਸ਼ਾਹ ਆਪ ਗਏ ਨੇ, ਹਥਿਆਰ ਵੀ ਕੋਲ ਸਨ, ਲਾਹੌਰ ਸ਼ਹਿਰ ਵਿੱਚ ਇੱਕ ਇਲਾਕਾ ਹੈ, ਮੁਜੰਗਾਂ ਦਾ, ਉੱਥੇ ਮੁਜੰਗਾਂ ਦੇ ਠਾਣੇ ਵਿੱਚ ਸਤਿਗੁਰਾਂ ਨੂੰ ਬਿਠਾ ਲਿਆ, ਸਤਿਗੁਰ ਤੇ ਪਰਉਪਕਾਰ ਵਾਸਤੇ ਗਏ ਸਨ, ਪਰ ਹਥਿਆਰਾਂ ਕਰਕੇ ਉਨ੍ਹਾਂ ਨੇ ਬਿਠਾ ਲਿਆ, ਕਿੰਨਾ ਚਿਰ ਬਿਠਾਉਣ ਤੋਂ ਬਾਅਦ ਉਨ੍ਹਾਂ ਛੱਡਿਆ। ਜਿਨ੍ਹਾਂ-ਜਿਨ੍ਹਾਂ ਨੇ ਸਤਿਗੁਰਾਂ ਦਾ ਹੁਕਮ ਮੰਨਿਆ, ਉਹ ਸੌਖੇ ਰਹੇ, ਜਿਹੜੇ ਨਿਕਲ ਆਏ। ਜਿਹੜੇ ਨਹੀਂ ਆਏ ਉਹ ਦੁਖੀ ਹੋਏ, ਕਈ ਮਰੇ। ਇਕ ਪਰਿਵਾਰ ਲਾਇਲਪੁਰ ਦੇ ਇਲਾਕੇ ਦੇ,

ਢੋਟੀਆਂ ਦੇ ਸੰਤ ਮੰਗਲ ਸਿੰਘ ਹੁਰੀਂ ਸਨ, ਉਹਨਾਂ ਦਾ ਪਰਿਵਾਰ, ਕਾਫ਼ਲੇ ਵਿੱਚ ਆ ਰਿਹਾ ਸੀ। ਕਾਫ਼ਲਾ ਬੈਠਾ ਸੀ ਸਿਖਾਂ ਦਾ, ਹਿੰਦੂਆਂ ਦਾ। ਸੰਤ ਮੰਗਲ ਸਿੰਘ ਹੁਰਾਂ ਨੂੰ ਸਾਰਿਆਂ ਨੇ ਆਖਿਆ, ਪੁਲਿਸ ਵਾਲਿਆਂ ਨੇ ਵੀ ਕਿ ਤੁਸੀਂ ਕਾਫ਼ਲੇ ਤੋਂ ਬਾਹਰ ਨਾ ਜਾਓ। ਉਨ੍ਹਾਂ ਆਖਿਆ ਕਿ ਮੈਂ ਜਰੂਰ ਜਾਣਾ ਹੈ ਮੇਰਾ ਇਸ਼ਨਾਨ ਦਾ ਵੇਲਾ ਹੈ। ਉਹ ਕਾਫ਼ਲੇ ਤੋਂ ਬਾਹਰ ਖ਼ੂਹ 'ਤੇ ਇਸ਼ਨਾਨ ਕਰਨ ਗਏ। ਉੱਥੇ ਕੁੱਝ ਮੁਸਲਮਾਨ ਆਏ, ਉਹ ਆਖਣ ਲੱਗੇ, ਮਾਰੋ ਇਹਨੂੰ। ਉਹਨਾਂ ਦੇ ਵਿੱਚੋਂ ਹੀ ਕੁੱਝ ਨੇ ਆਖਿਆ, ਇਨ੍ਹਾਂ ਨਾਮਧਾਰੀਆਂ ਸਾਡਾ ਕੋਈ ਬੰਦਾ ਨਹੀਂ ਮਾਰਿਆ, ਬਿਲਕੁੱਲ ਨਹੀਂ ਏਹਨੂੰ ਮਾਰਨਾ। ਉਹ ਇਸ਼ਨਾਨ ਕਰਕੇ ਵਾਪਸ ਆ ਗਏ।



# ਧਰਮ, ਦਰਖ਼ਤ ਦੀ ਜੜ੍ਹ ਵਾਂਗ ਹੈ

ਅਸੀਂ ਧਰਮ ਨੂੰ ਮੰਨਣ ਵਾਲਿਆਂ ਨੇ ਅਤੇ ਧਰਮ ਦੇ ਵਿਰੋਧੀਆਂ ਨੇ, ਧਰਮ ਦੇ ਖਿਲਾਫ਼ ਬੜਾ ਕੰਮ ਕੀਤਾ ਹੈ ਕਿਉਂਕਿ ਸਾਡਾ ਜੀਵਨ ਚੰਗਾ ਨਾ ਰਿਹਾ, ਵੱਧ ਤੋਂ ਵੱਧ ਧਨ ਕਮਾਉਣਾ ਹੀ ਆਪਣੇ ਜੀਵਨ ਦਾ ਮਨੋਰਥ ਬਣਾ ਲਿਆ। ਧਰਮ ਵਾਲੀ ਗੱਲ ਵਿੱਚੋਂ ਨਿਕਲ ਗਈ। ਧਰਮ, ਰੁੱਖ ਦੀ ਜੜ੍ਹ ਵਾਂਗ ਹੈ। ਜੜ੍ਹ ਸੁੱਕ ਜਾਵੇ ਤਾਂ ਦਰਖਤ ਕਦੇ ਹਰਾ ਨਹੀਂ ਰਹਿ ਸਕਦਾ। ਉਹ ਧਰਮ ਜੋ ਸਤਿਗੁਰਾਂ ਨੇ ਦ੍ਰਿੜ ਕਰਵਾਇਆ, ਬਾਣੀ ਵਿਚ ਲਿਖਿਆ ਹੈ -

ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ
ਮੰਤ੍ਰੁ ਦੀਓ ਗੁਰ ਕਾਨ ॥

ਉਹ ਗੁਰ ਮੰਤਰ ਦਿੱਤਾ ਕੰਨ ਵਿਚ, ਜਿਸ ਨਾਲ ਭਰਮ ਦੂਰ ਹੋ ਗਿਆ।

# ਸਭ ਦਾ ਸਾਂਝਾ-ਧਰਮ

ਇੱਕ ਵਾਰ ਜਾਪਾਨ ਜਾਣ ਦਾ ਮੌਕਾ ਮਿਲਿਆ, 1961 ਵਿਚ। ਸਾਡੇ ਨਾਲ ਸਨ ਡਾ. ਗੋਪਾਲ ਸਿੰਘ ਜੀ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਅੰਗਰੇਜ਼ੀ ਵਿਚ ਵੀ ਕੀਤਾ ਹੈ, ਸ. ਰਘਬੀਰ ਸਿੰਘ ਜੀ ਪੰਜ-ਹਜ਼ਾਰੀ, ਪੰਡਤ ਗੋਪਾਲ ਸਿੰਘ ਹੁਰੀ, ਸ. ਗੁਰਦੇਵ ਸਿੰਘ ਆਦਿ। ਇੱਕ ਉੱਥੇ ਟੋਕੀਓ ਵਿਚ ਯੂਨੀਵਰਸਿਟੀ ਹੈ, ਜਿੱਥੇ ਹੋਰ 13 ਯੂਨੀਵਰਸਿਟੀਆਂ ਦੇ ਵਿਦਿਆਰਥੀ ਬੁੱਧ ਧਰਮ ਦੀ ਸਿੱਖਿਆ ਗ੍ਰਹਿਣ ਕਰਨ ਆਉਂਦੇ ਹਨ। ਸਾਡੇ ਭਾਰਤ ਵਿਚ ਵੀ ਜੇ ਕੋਈ ਇਹੋ ਜਿਹੀਆਂ ਯੂਨੀਵਰਸਿਟੀਆਂ ਬਣ ਜਾਣ ਤਾਂ ਕਿੰਨਾ ਚੰਗਾ ਹੋਵੇ। ਉੱਥੇ ਧਰਮ ਸੰਮੇਲਨ ਵਿਚ ਡਾ. ਗੋਪਾਲ ਸਿੰਘ ਹੁਰਾਂ ਵੀ ਭਾਸ਼ਣ ਦਿੱਤਾ। ਉੱਥੋਂ ਦੇ ਵਿਦਿਆਰਥੀਆਂ ਨੇ ਇੱਕ ਸਵਾਲ ਪੁੱਛਿਆ ਕਿ ਸਭ ਦਾ ਸਾਂਝਾ ਧਰਮ ਕਿਹੜਾ ਹੈ? ਮੈਂ ਪੰਜਾਬੀ ਵਿਚ ਕਿਹਾ, ਡਾ. ਗੋਪਾਲ ਸਿੰਘ ਜੀ ਨੇ ਅਨੁਵਾਦ ਕੀਤਾ, ਮੈਂ ਕਿਹਾ ਕਿ 'ਜਿਹੜਾ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਧਰਮ ਹੈ, ਫਰੀਦ ਜੀ ਨੇ ਲਿਖਿਆ ਹੈ:

**ਬੋਲੀਐ ਸਚੁ ਧਰਮੁ ਝੂਠੁ, ਨ ਬੋਲੀਐ ॥**

ਸੱਚ ਬੋਲਣਾ ਸਭ ਦਾ ਸਾਂਝਾ ਧਰਮ ਹੈ, ਸੱਚ ਪ੍ਰਮੇਸਰ ਹੈ। ਸਾਰੇ ਸੱਚ ਬੋਲਣ ਨੂੰ ਅਪਣਾ ਲੈਣ ਤਾਂ ਸਾਰੇ ਧਰਮ ਇਕੱਠੇ ਹੋ ਸਕਦੇ ਹਨ। ਇਸ ਧਰਮ ਤੋਂ ਕੌਮਨਿਸਟ ਜਾਂ ਜਿਨ੍ਹਾਂ ਨੂੰ ਨਾਸਤਕ ਕਿਹਾ ਜਾਂਦਾ ਹੈ, ਉਹ ਵੀ ਵੱਖ ਨਹੀਂ ਹੋ ਸਕਦੇ। ਇਸ ਤਰ੍ਹਾਂ ਅਸੀਂ ਸਾਰੇ ਇੱਕ ਧਰਮ ਨੂੰ ਮੰਨਣ ਵਾਲੇ ਹੋ ਜਾਂਦੇ ਹਾਂ।' ਉਸ ਤੋਂ ਬਾਅਦ ਉਸ ਸਭਾ 'ਚੋਂ ਬਹੁਤ ਸਾਰੇ ਮਿਲੇ ਕਿ ਇਹ ਤੁਸੀਂ ਬਹੁਤ ਵਧੀਆ ਗੱਲ ਆਖੀ ਹੈ। ਇਹ ਗੱਲ ਸਾਡੀ ਨਹੀਂ, ਇਹ ਗੱਲ ਸਤਿਗੁਰਾਂ ਦੀ ਹੈ, ਅਖਵਾ ਸਾਡੇ ਤੋਂ ਲਈ ਸਤਿਗੁਰਾਂ ਨੇ।

ਕੋਈ ਆਦਮੀ ਇਹ ਸੋਚਦੇ ਹਨ ਕਿ ਖਾਣਾ-ਪੀਣਾ ਇਕੱਠਾ ਹੋਣਾ ਚਾਹੀਦਾ ਹੈ। ਇਹ ਠੀਕ ਹੈ, ਪਰ ਗੁਰਮਤਿ ਅਨੁਸਾਰ ਨਹੀਂ। ਮੈਂ ਤੁਹਾਡੇ ਸਾਹਮਣੇ ਮੋਟੀ ਮਿਸਾਲ ਰੱਖਦਾ ਹਾਂ ਕਿ ਪਾਕਿਸਤਾਨ ਬਣਨ ਤੋਂ ਪਹਿਲਾਂ ਸਭ ਸਟੇਸ਼ਨਾਂ ਤੇ ਲਿਖਿਆ ਹੁੰਦਾ ਸੀ, 'ਹਿੰਦੂ ਪਾਣੀ, ਮੁਸਲਮਾਨ ਪਾਣੀ'। ਪਾਣੀ ਵੱਖਰਾ ਸੀ, ਪਰ ਹਿੰਦੂ-ਮੁਸਲਮਾਨ ਇਕੱਠੇ ਸਨ। ਹੁਣ ਪਾਣੀ ਇਕੱਠਾ ਹੋ ਗਿਆ ਤੇ ਕਿੱਥੇ ਨੇ ਅੱਜ ਹਿੰਦੂ-ਮੁਸਲਮਾਨ। ਜਿਹੜਾ ਪਾਵਰ ਜੈਨਰੇਟ ਕਰਦਾ ਹੈ, ਡੈਨਮੋ, ਉਹਦੇ ਵਿੱਚ ਇੱਕ ਕੋਮਨ ਹੁੰਦਾ ਹੈ, ਉਹਦੇ ਵਿੱਚ ਸੈੱਟ ਮੈੱਟ ਹੁੰਦੇ ਨੇ। ਉਹਦੇ ਵਿੱਚ ਇੱਕ ਅਭਰਕ ਦੀ ਛਿੱਲ ਜਿਹੀ ਰੱਖੀ ਹੁੰਦੀ ਹੈ, ਉਹ ਉਸਨੂੰ ਵੱਖਰਾ-ਵੱਖਰਾ ਰੱਖਦੀ ਹੈ। ਜੇ ਉਹ ਵੱਖਰਾ ਨਾ ਰੱਖਿਆ ਜਾਵੇ ਤਾਂ ਸ਼ੌਟ ਹੋ ਜਾਵੇਗਾ, ਕਰੰਟ ਨਹੀਂ ਬਣ ਸਕੇਗਾ।

## ਧਰਮ ਅਤੇ ਭੌਤਿਕਵਾਦ

ਭੌਤਿਕਵਾਦ ਵਾਲੇ ਧਰਮ ਵਾਲਿਆਂ ਦੀਆਂ ਗ਼ਲਤੀਆਂ ਫੜ ਕੇ, ਆਖਦੇ ਨੇ ਕਿ ਇਹ ਪਖੰਡ ਕਰਦੇ ਨੇ, ਕਰਦੇ ਹਾਂ ਅਸੀਂ, ਸਾਨੂੰ (ਧਰਮ ਵਾਲਿਆਂ ਨੂੰ) ਉਹ ਪਖੰਡ ਛੱਡਣੇ ਚਾਹੀਦੇ ਨੇ। ਪਰ ਭੌਤਿਕਵਾਦ ਵਾਲੇ ਜਿੰਨੇ ਪਖੰਡ ਕਰਦੇ ਨੇ। ਇੱਕ ਆਦਮੀ ਨੇ ਆਖਿਆ, ਮਜ਼ਬੀ ਜਨੂੰਨ'। ਮੈਂ ਆਖਿਆ, 'ਸਿਆਸੀ ਜਨੂੰਨ' ਤੇ ਨਹੀਂ ਹੈਗਾ। ਮਜ਼ਬ ਵਾਲੇ ਨੂੰ ਤੇ ਹੱਥ-ਹੁੱਥ ਜੋੜਿਆਂ ਛੱਡ ਦੇਵੇਗਾ। ਪਰ ਸਿਆਸੀ ਆਦਮੀ ਬਿਲਕੁਲ ਨਹੀਂ ਛੱਡਦੇ। ਉਹ ਆਖਦੇ ਨੇ ਕਿ ਆਪਣੇ ਸਿਆਸੀ ਦੁਸ਼ਮਣ ਨੂੰ ਹੱਥ ਨਾ ਲਾ ਪਰ ਜਦੋਂ ਵੇਖ ਲਵੇਂ ਕਿ ਐਸੇ ਕੰਢੇ 'ਤੇ ਖਲੋਤਾ ਹੈ ਜਿੱਥੋਂ ਧੱਕਾ ਦਿੱਤਿਆਂ ਇਸਨੇ ਬਚਣਾ ਨਹੀਂ ਤੇ ਫੇਰ ਲਿਹਾਜ਼ ਨਾ ਕਰੀਂ। ਮਾੜ੍ਹੇ-ਮੋਟਿਆਂ ਦੀ ਗੱਲ ਕੀ? ਵੱਡੇ-ਵੱਡੇ ਦੇਸ਼ ਅਮਨ ਦੀਆਂ ਕਾਨਫ਼ਰੰਸਾਂ ਕਰਦੇ ਨੇ ਅਤੇ ਵੱਡੇ ਤੋਂ ਵੱਡੇ ਬੰਬ ਬਣਾਉਂਦੇ ਨੇ ਕਿ ਮੇਰੇ ਇੱਕੋ ਬੰਬ ਨਾਲ ਸਾਰੀ ਦੁਨੀਆਂ ਤਬਾਹ ਹੋ ਜਾਵੇ, ਕੀ ਇਹ ਪਖੰਡ ਨਹੀਂ?

## ਧਰਮ ਦੇ ਚਿੰਨ੍ਹ ਪਾਸ ਰੱਖਿਆ ਕਰੋ

ਇੱਕ ਮਸ਼ਹੂਰ ਗੱਲ ਹੈ ਕਿ ਇੱਕ ਭੰਗੀ ਨੂੰ ਰਾਜ ਮਿਲ ਗਿਆ ਤਾਂ ਉਸਨੇ ਆਪਣੀ ਝਾੜੂ ਤੇ ਟੋਕਰੀ ਦੀ ਨਿਸ਼ਾਨੀ ਨਾਲ ਰੱਖੀ, ਇੱਕ ਨੀਵੀਂ ਚੀਜ, ਕੇਵਲ ਇਸ ਲਈ ਕਿ ਮੇਰਾ ਵਿਰਸਾ, ਮੇਰਾ ਪਿਛੋਕੜ ਨਾ ਮੈਨੂੰ ਭੁੱਲ ਜਾਵੇ। ਸਾਡੀਆਂ ਏਨੀਆਂ ਉੱਚੀਆਂ ਚੀਜ਼ਾਂ, ਆਸਣ, ਗੜਵਾ, ਪਊਏ, ਮਾਲਾ, ਕਰ-ਮੰਡਲ ਆਦਿ ਜੋ ਕੁਝ ਹੈ ਸਾਡਾ। ਉਹਦੇ ਤੇ ਬਹੁਤੇ ਪੈਸੇ ਨਹੀਂ ਲੱਗਦੇ। ਮਾਲਾ ਘਰ ਵਿਚ ਪਈ ਹੈ ਤਾਂ ਕਿਤੇ ਚੇਤਾ ਆ ਜਾਵੇਗਾ ਕਿ ਮੈਂ ਨਾਮ-ਸਿਮਰਨ ਹੀ ਕਰ ਲਵਾਂ। ਜਿਸ ਜਿਮੀਂਦਾਰ ਦੇ ਘਰ ਹਲ਼ ਪਿਆ ਹੈ, ਕਿਤੇ ਚੇਤਾ ਆਉਂਦਾ ਹੈ ਕਿ ਮੈਂ ਹਲ਼ ਵਾਹੁਣਾ ਹੈ ਜਾ ਕੇ। ਹਲ਼ ਦਾ ਕੋਈ ਮੁੱਲ ਨਹੀਂ ਬਹੁਤਾ, ਪਰ ਉਹ ਕਿੰਨੇ ਪੈਸਿਆਂ ਦੇ ਦਾਣੇ ਪੈਦਾ ਕਰ ਦੇਂਦਾ ਹੈ। ਮਾਲਾ ਬਹੁਤੇ ਮੁੱਲ ਦੀ ਨਹੀਂ, ਪਰ ਜਦੋਂ ਤੁਸੀਂ ਫੇਰੋਗੇ ਤਾਂ-

ਨਾਮ ਧਨੁ ਜਿਸੁ ਜਨ ਕੈ ਪਾਲੈ  
ਸੋਈ ਪੂਰਾ ਸਾਹਾ ॥

## ਖ਼ਿਮਾ-ਧੀਰਜ

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਰਹਿਤਨਾਮੇ ਵਿੱਚ ਲਿਖਿਆ ਹੈ, "ਮੰਦਾ ਫਿਕਾ ਨਹੀਂ ਬੋਲਣਾ, ਖ਼ਿਮਾ ਕਰਨੀ, ਬੋਲ-ਕਬੋਲ ਸਹਿ ਜਾਣਾ ਸਭ ਦਾ। ਜੇ ਕੋਈ ਕੁੱਝ ਮਾਰੇ ਤਾਂ ਭੀ ਖ਼ਿਮਾ ਕਰਨੀ।" ਇੱਕ ਹੋਰ ਹੁਕਮਨਾਮੇ ਵਿੱਚ ਲਿਖਿਆ ਹੈ, "ਖਿਮਾ ਧੀਰਜ ਰੱਖਣੀ, ਖਿਮਾ ਧੀਰਜ ਵਾਲਿਆਂ ਦੇ ਗੁਰੂ ਅੰਗ-ਸੰਗ ਹੈ।" ਇੱਕ ਪਾਸੇ ਸਾਡੀ ਤਾਕਤ ਹੈ ਅਤੇ ਦੂਸਰੇ ਪਾਸੇ ਜੇ ਖ਼ਿਮਾ ਧੀਰਜ ਰੱਖੀਏ ਤਾਂ ਗੁਰੂ ਦੀ ਤਾਕਤ ਹੈ। ਗੁਰੂ ਦੀ ਉਹ ਤਾਕਤ ਹੈ ਜਿਹਦੇ ਵਾਸਤੇ ਲਿਖਿਆ ਹੈ -

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥

ਲੱਖ ਬਾਂਹ ਵੀ ਕੁੱਝ ਨਹੀਂ ਕਰ ਸਕਦੀ। ਕੋਈ ਗਾਲ਼ ਕੱਢਦਾ, ਕੁੱਝ ਆਖਦਾ ਹੈ, ਉਸ ਨੂੰ ਖ਼ਿਮਾ ਕਰਨਾ, ਗਾਲ਼ ਕੱਢਣੀ ਵੀ ਬੜੀ ਔਖੀ ਹੈ, ਪਤਾ ਹੈ ਕਿ ਉਹ ਅੱਗੋਂ ਡੰਡਾ ਲੈ ਕੇ ਪੈ ਜਾਵੇਗਾ। ਪਰ ਉਸ ਨੂੰ ਖ਼ਿਮਾ ਕਰਨੀ ਹੋਰ ਵੀ ਜਿਆਦਾ ਔਖੀ ਹੈ।

# ਜੀਅ ਦਇਆ ਪ੍ਰਵਾਨ

ਸਾਡੇ ਗੁਰੂਆਂ ਦੀ ਬਾਣੀ ਵਿਚ ਕੋਈ ਪਾਸਾ ਨਹੀਂ, ਜੋ ਛੱਡਿਆ ਹੋਵੇ। ਮੁਸਲਮਾਨ ਫਕੀਰਾਂ ਦੀ, ਹਿੰਦੂ ਭਗਤਾਂ ਦੀ, ਸਭ ਦੀ ਬਾਣੀ ਗੁਰੂ-ਸਾਹਿਬਾਨ ਦੀ ਤੇ ਹੈ ਹੀ, ਜਿਨ੍ਹਾਂ ਦੀ ਬਾਣੀ ਸਾਡੇ ਗੁਰੂ ਸਾਹਿਬ ਨੇ ਪ੍ਰਵਾਨ ਕੀਤੀ, ਸਾਨੂੰ ਉਨ੍ਹਾਂ ਸਾਰਿਆਂ ਦਾ ਅਦਬ ਕਰਨਾ ਚਾਹੀਦਾ ਹੈ, ਮੁਸਲਮਾਨਾਂ ਨਾਲੋਂ ਸਾਡੀ ਸਾਂਝ ਕਿਵੇਂ ਟੁੱਟ ਸਕਦੀ ਹੈ, ਜਿੱਥੇ ਫਰੀਦ ਜੀ ਦੀ ਬਾਣੀ ਸਾਡੇ ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਦਿੱਤੀ ਹੈ। ਅਸੀਂ ਉਨ੍ਹਾਂ ਨੂੰ ਕਿਵੇਂ ਛੱਡ ਸਕਦੇ ਹਾਂ।

ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥

ਅੱਗੇ ਲਿਖਿਆ ਹੈ -

ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥

ਸਾਰੇ ਜੀਆਂ ਤੇ ਰਹਿਮ ਕਰਨ ਵਾਲਾ ਮੁਸਲਮਾਨ ਹੈ ਅਤੇ ਹਿੰਦੂ ਬਾਰੇ ਵੀ ਸਤਿਗੁਰਾਂ ਨੇ ਬਾਣੀ ਵਿਚ ਲਿਖਿਆ ਹੈ -

ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥

ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
ਮਨਿ ਸੰਤੋਖੁ ਸਰਬ ਜੀਅ ਦਇਆ ॥
ਇਨ ਬਿਧਿ ਬਰਤੁ ਸੰਪੂਰਨ ਭਇਆ ॥

ਮਾਘ ਦਾ ਮਹੀਨਾ ਸੁਣਦੇ ਹਾਂ-

ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥

ਕਿਹੜਾ ਧਰਮ ਹੈ ਜੇਹੜਾ ਇਸ ਤੋਂ ਵੱਖਰਾ ਹੋ ਸਕਦਾ ਹੈ।

# ਬਿਰਹੋਂ

ਬਿਰਹੋਂ ਇਹ ਇੱਕ ਐਸਾ ਵਿਛੋੜੇ ਦਾ ਮਜਬੂਨ ਹੈ ਕਿ ਜੇ ਇਹ ਸੱਚੀਂ-ਮੁੱਚੀਂ ਕਿਸੇ ਨੂੰ ਅੰਦਰੋਂ ਹੋਵੇ। ਉਹ ਇਸਦਾ ਵਿਸਥਾਰ ਕਰ ਸਕੇ ਤਾਂ ਕਈ ਜਨਮ ਲੰਘ ਜਾਣ ਤਾਂ ਵੀ ਉਹ ਨਹੀਂ ਕਰ ਸਕਦਾ। ਕਬੀਰ ਜੀ ਨੇ ਲਿਖਿਆ ਹੈ -

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ,**

**ਰਾਮ ਬਿਓਗੀ ਨਾ ਜੀਐ।**

ਜੇ ਨਾਮਧਾਰੀਆਂ ਤੇ ਇਹ ਇਲਜ਼ਾਮ ਕੋਈ ਵੀ ਲਾਵੇ ਕਿ ਇਹ ਮਸਤਾਨੇ ਕਿਉਂ ਹੋ ਜਾਂਦੇ ਨੇ, ਕਬੀਰ ਜੀ ਨੇ ਲਿਖਿਆ ਹੈ ਕਿ ਰਾਮ ਬਿਯੋਗੀ ਜੀਉ ਨਹੀਂ ਸਕਦਾ ਅਤੇ ਉਹ ਮਰ ਜਾਏਗਾ। ਪਰ ਜੇ ਜਿਊਂਦਾ ਰਹਿ ਜਾਵੇ।

'ਜੀਐ ਤ ਬਉਰਾ ਹੋਇ।

## ਮਨ ਦਾ ਟਿਕਾਉ

ਮਨ ਦਾ ਸੁਭਾਅ ਹੈ,

'ਕਬਹੂ ਜੀਅੜਾ ਊਭਿ ਚੜਤੁ ਹੈ,
ਕਬਹੂ ਜਾਇ ਪਇਆਲੇ'। --- ਕਿਹੜਾ?
'ਲੋਭੀ ਜੀਅੜਾ ਥਿਰੁ ਨਾ ਰਹਤੁ ਹੈ
ਚਾਰੇ ਕੁੰਡਾ ਭਾਲੇ।'

ਜਦੋਂ ਅਸੀਂ ਐਹੋ ਜਿਹੇ ਥਾਂ ਵਿੱਚ ਆਉਂਦੇ ਹਾਂ, ਸਿਰਫ਼ ਉਸਨੂੰ ਇੱਕ ਥਾਂ ਟਿਕਾਉਣ ਵਾਸਤੇ ਕੋਸ਼ਿਸ਼ ਕਰਦੇ ਹਾਂ। ਜੇ ਅਸੀਂ ਬਾਣੀ ਪੜ੍ਹਦੇ ਹਾਂ, ਉਹਦੇ ਵਿੱਚ ਲਿਖਿਆ ਹੈ -

'ਜਬ ਧਾਰੈ ਕੋਊ ਬੈਰੀ ਮੀਤੁ,
ਤਬ ਲਗੁ ਨਿਹਚਲੁ ਨਾਹੀ ਚੀਤੁ ॥'

ਇਹ ਤੇ ਅਸੀਂ ਧਾਰਦੇ ਹੀ ਹਾਂ। ਸਾਨੂੰ ਸਭ ਨੂੰ ਪਤਾ ਹੈ, ਉਹਨੂੰ ਧਾਰਨਾ ਹਟਾਈ ਜਾਵੇ ਤਾਂ ਮਨ ਦਾ ਟਿਕਾਉ ਜ਼ਰੂਰ ਹੁੰਦਾ ਹੈ।

# ਮਨ ਨਿਰਮਲ ਭਇਆ

ਜਿਹੜਾ ਡੰਡ ਲੌਂਦਾ ਹੈ, ਉਹਦੇ ਡੌਲੇ ਬਣ ਜਾਂਦੇ ਹਨ, ਬੈਠਕਾਂ ਲੌਣ ਵਾਲੇ ਦੇ ਪੱਟ ਤੇ ਪਿੰਨੀਆਂ ਮਜ਼ਬੂਤ ਬਣ ਜਾਂਦੀਆਂ ਹਨ ਅਤੇ ਜਿਹੜਾ ਨਾਮ ਜੱਪਦਾ ਹੈ, ਉਹਦਾ ਮਨ ਏਨਾਂ ਨਿਰਮਲ ਹੋ ਜਾਂਦਾ ਹੈ, ਏਥੋਂ ਤੱਕ ਲਿਖਿਆ ਹੈ -

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥**

ਜਿਸਨੂੰ ਆਖਦੇ ਨੇ, ਦਿਸਦਾ ਨਹੀਂ, ਕੋਈ ਸਤਵੇਂ ਅਕਾਸ਼ 'ਤੇ, ਕੋਈ ਕਿਤੇ ਦੱਸਦਾ ਹੈ, ਉਹ (ਭਗਵਾਨ) ਪਿੱਛੇ ਲੱਗਿਆ ਫਿਰਦਾ ਹੈ।

# ਮਨ ਨੂੰ ਵੱਸ ਕਰਨ ਵਾਸਤੇ

ਮਨ ਨੂੰ ਵੱਸ ਕਰਨ ਵਾਸਤੇ ਜੇਹੜਾ ਸਾਧਨ ਸਾਨੂੰ ਸਤਿਗੁਰਾਂ ਨੇ ਦੱਸਿਆ ਹੈ, ਅੰਮ੍ਰਿਤ ਵੇਲੇ ਸਣੇਕੇਸੀ ਇਸ਼ਨਾਨ ਕਰਕੇ ਬੈਠ ਕੇ ਸ਼ਬਦ ਤੇ ਸੁਰਤ ਦਾ ਮੇਲ ਕਰਿਆ ਕਰੋ। ਝੂਠ ਨਾ ਬੋਲੋ, ਸੱਚ ਬੋਲੋ, ਚੋਰੀ ਨਾ ਕਰੋ, ਠੱਗੀ ਨਾ ਕਰੋ, ਪਊਏ ਪਾ ਕੇ ਜੋੜੇ ਵਾਲੇ ਚਰਨ ਧੋ ਕੇ ਮੰਜੇ 'ਤੇ ਬੈਠਿਆ ਜਾਵੇ। ਕਿਸੇ ਉਸ ਆਦਮੀ ਤੋਂ ਜੋ ਮਾਸ-ਸ਼ਰਾਬ-ਆਂਡਾ ਵਗੈਰਾ ਵਰਤਦਾ ਹੈ ਜਾਂ ਜਿਸ ਨੇ ਗੁਰਮੰਤ੍ਰ ਨਹੀਂ ਲਿਆ, ਉਸ ਤੋਂ ਸੁੱਕੀ ਰਸਦ ਲੈ ਕੇ ਵੀ ਨਾ ਖਾਉ, ਜਿਸਦਾ ਸਿੱਧਾ ਤੁਹਾਡੇ ਮਨ 'ਤੇ ਅਸਰ ਹੋਣਾ ਹੈ। ਐਸ ਤਰ੍ਹਾਂ ਦੇ ਸਾਰੇ ਕੰਮਾਂ ਦਾ ਤਿਆਗ ਕਰਕੇ ਫੇਰ ਵੇਖੋ ਸਤਿਗੁਰ ਕਿਸ ਤਰ੍ਹਾਂ ਕਿਰਪਾ ਕਰਦੇ ਹਨ।

# ਮਨ ਏਸ ਤਰ੍ਹਾਂ ਦਾ ਬਣਾਓ

ਆਪਣੇ ਮਨ ਨੂੰ ਏਸ ਥਾਂ ਰੱਖਿਆ ਕਰੋ ਕਿ ਸਾਡਾ ਮਨ ਸਤਿਗੁਰਾਂ ਦਾ ਹੁਕਮ ਮੰਨਣ ਵਾਲਾ ਬਣਿਆ ਰਹੇ। ਜਿਹੜੀ ਜ਼ਮੀਨ ਚੰਗੀ ਬਣੀ ਹੋਵੇ ਤਾਂ ਉਹਦੇ ਵਿਚ ਹੀ ਬੀਜ ਚੰਗੀ ਉਪਜ ਦੇਂਦਾ ਹੈ। ਨਹੀਂ ਤੇ ਕਈ ਵਾਰ ਐਉਂ ਹੁੰਦਾ ਹੈ, ਜਿਨ੍ਹਾਂ ਦੇ ਮਨ ਠੀਕ ਨਹੀਂ ਹੁੰਦੇ, ਜਿਵੇਂ ਸਵਾਂਤੀ ਬੂੰਦ ਬਬੀਹੇ ਨੂੰ ਮਿਲੇ ਤਾਂ ਉਸਦੀ ਪਿਆਸ ਬੁੱਝ ਜਾਂਦੀ ਹੈ, ਤ੍ਰਿਪਤ ਹੋ ਜਾਂਦਾ ਹੈ। ਸਿੱਪ ਵਿਚ ਪਵੇ ਤਾਂ ਮੋਤੀ ਬਣ ਜਾਂਦਾ ਹੈ। ਹਾਥੀ ਦੇ ਸਿਰ ਤੇ ਪਵੇ ਤਾਂ ਗਜ ਮੋਤੀ ਬਣ ਜਾਂਦਾ ਹੈ। ਕੇਲੇ ਵਿਚ ਪਵੇ ਤਾਂ ਕਪੂਰ ਬਣ ਜਾਂਦਾ ਹੈ, ਪਰ ਉਹੋ ਸਵਾਂਤੀ ਬੂੰਦ ਗਿਦੜ ਤੇ ਪਵੇ ਤਾਂ ਉਹ ਹਲਕ ਜਾਂਦਾ ਹੈ। ਹੁਣ ਵੇਖੋ ਕਿ ਸਵਾਂਤੀ ਬੂੰਦ ਦਾ ਇਹਦੇ ਵਿਚ ਕੀ ਕਸੂਰ ਹੈ। ਉਹ ਥੱਲੇ ਦੀ ਜ਼ਮੀਨ ਦਾ ਅਸਰ ਹੈ। ਸਾਡੀ ਜ਼ਮੀਨ ਐਹੋ ਜਹੀ ਬਣੀ ਹੋਵੇ ਕਿ ਹਲਕਣ ਵਾਲੀ ਨਾ ਹੋਵੇ, ਉਹ ਕਪੂਰ ਬਨਣ ਵਾਲੀ ਹੋਵੇ, ਉਹ ਮੋਤੀ ਬਨਣ ਵਾਲੀ ਹੋਵੇ।

# ਅਨਭੈ ਪਾਰਸ ਕੀ ਕਣੀ

ਇੱਕ ਦੋਹਰਾ ਲਿਖਿਆ ਹੈ ਮਹਾਤਮਾ ਨੇ –

'ਬੇਦ ਕਤੇਬੀ ਵਿਦਿਆ' ਮਾੜੀ ਨਹੀਂ, ਬਹੁਤ ਚੰਗੀ ਗੱਲ ਹੈ, ਇਹਦੇ ਵਿੱਚੋਂ ਹੀ ਸਾਰੀਆਂ ਗੱਲਾਂ ਦਾ ਪਤਾ ਲਗਦਾ ਹੈ, 'ਇਹ ਕੰਚਨ ਕੋ ਢੇਰ' ਇਹ ਸਵਰਣ ਦਾ ਢੇਰ ਹੈ, ਸੋਨੇ ਦਾ,ਪਰ ਅਨਭੈ ਪਾਰਸ ਕੀ ਕਣੀ, ਉਹ ਅਨਭੈ, ਜਿਸਦੇ ਵਾਸਤੇ ਲਿਖਿਆ ਹੈ ਬਾਣੀ ਵਿੱਚ,

ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ।
ਬਿਨੁ ਭੈ ਅਨਭਉ ਹੋਇ ਵਣਾ ਹੰਭੈ ॥
ਅਤੇ ਉਹ - 'ਅਨਭੈ ਪਾਰਸ ਕੀ ਕਣੀ
ਜਾ ਮਹਿ ਕੋਟਿ ਸੁਮੇਰ ॥'

ਉਹ ਸੋਨੇ ਦਾ ਢੇਰ ਹੈ, ਪਰ ਅਨਭਉ ਜਿਸਦਾ ਖੁਲ ਜਾਵੇ, ਉਹ ਪਾਰਸ ਦੀ ਕਣੀ ਹੈ, ਜਿਸ ਨਾਲ ਅਨੇਕਾਂ ਢੇਰ ਸੋਨੇ ਦੇ ਬਣ ਸਕਦੇ ਨੇ।

# ਗੁਣਾਂ ਦੀ ਸਾਂਝ ਕਰੋ

ਬਾਣੀ ਵਿੱਚ ਬਹੁਤ ਕੁਝ ਲਿਖਿਆ ਹੈ, ਜੇ ਅਸੀਂ ਉਸਨੂੰ ਗ੍ਰਹਿਣ ਕਰ ਸਕੀਏ, ਉੱਥੇ ਲਿਖਿਆ ਹੈ-

**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ,**

ਗੁਣਾਂ ਦੀ ਸਾਂਝ ਕਰੋ, ਔਗੁਣ ਛੱਡ ਦਿਉ। ਸੰਤ ਲਾਲ ਸਿੰਘ ਬੂਰੇ ਗਿੱਲਾਂ ਦੇ ਸਨ, ਉਹ ਕਹਿੰਦੇ ਸਨ, ਜੇ ਕਿਸੇ ਦੇ ਗ੍ਰਹਿਣ ਕਰਨੇ ਹਨ ਤਾਂ ਗੁਣ ਗ੍ਰਹਿਣ ਕਰੋ, ਜੇ ਔਗੁਣ ਲੱਭਣ ਜਾਣਾ ਹੈ ਤਾਂ ਬਾਹਰ ਜਾਣ ਦੀ ਲੋੜ ਨਹੀਂ, ਆਪਣੇ ਅੰਦਰ ਹੀ ਵੇਖ ਲਵੋ ਕਿੰਨੇ ਹਨ, ਫੇਰ ਅਸੀਂ ਇਕੱਠੇ ਹੋ ਕੇ ਤੁਰ ਸਕਦੇ ਹਾਂ।

ਏਹੋ ਹੀ ਚੀਜ਼ ਹੈ ਜਿਹੜੀ ਸਾਡੇ ਵਿੱਚ ਘਾਟ ਹੈ ਅੱਜ-ਕੱਲ, ਇਮਾਨਦਾਰੀ ਨਹੀਂ, ਪਿਆਰ ਨਹੀਂ, ਇਹ ਹੋਵੇ ਤੇ ਦੁਨੀਆਂ ਦੇ ਝਗੜੇ ਛੇਤੀ ਮੁੱਕ ਸਕਦੇ ਨੇ।

## ਕੇਵਲ ਪੂਜਾ ਨਹੀਂ ਗੁਣਾਂ ਦਾ ਵੀ ਵਿਚਾਰ ਕਰੋ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਤੁਸਾਂ ਸੁਣਿਆ ਹੈ, ਪਿੱਪਲ ਦੀ ਪੂਜਾ ਰਹਿ ਗਈ, ਗਊ ਦੀ ਪੂਜਾ ਰਹਿ ਗਈ, ਉਹਦੇ ਗੁਣ ਨਹੀਂ ਯਾਦ, ਤੁਲਸੀ ਦੀ ਪੂਜਾ ਰਹਿ ਗਈ, ਗੁਣ ਨਹੀਂ ਯਾਦ। ਉਨ੍ਹਾਂ ਦੀ ਪੂਜਾ ਦੇ ਨਾਲ ਉਹਨਾਂ ਦੇ ਗੁਣਾਂ ਦਾ ਵਿਚਾਰ ਕਰੋ ਕਿ ਉਨ੍ਹਾਂ ਤੋਂ ਕੀ-ਕੀ ਲਾਭ ਲੈ ਸਕਦੇ ਹਾਂ।

# ਹੋਹੁ ਨਿਮਾਣਾ ਸਤਿਗੁਰੂ ਅਗੈ

ਜਦੋਂ ਅਸੀਂ ਪੈਸਿਆਂ ਵਾਸਤੇ, ਲੋਕਾਂ ਦੀ ਸੋਭਾ ਵਾਸਤੇ ਏਨੇ ਤਰਲੇ ਕਰਦੇ ਹਾਂ, ਬੜੇ ਨਿਉਂਦੇ ਹਾਂ, ਉਨ੍ਹਾਂ ਅੱਗੇ ਜਾ ਕੇ। ਪਰ ਸਤਿਗੁਰਾਂ ਨੇ ਲਿਖਿਆ ਹੈ, --

- ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ।
- ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ, ਗੁਰ ਕੀ ਆਗਿਆ ਮਨ ਮਹਿ ਸਹੈ।

ਆਪਸ ਕਉ ਕਰਿ ਕਛੁ ਨ ਜਨਾਵੈ।

ਮੈਨੂੰ ਐਨਾ ਚਿਰ ਹੋ ਗਿਆ ਹੈ ਸੇਵਾ ਕਰਦੇ ਨੂੰ, ਮੈਨੂੰ ਐਹ ਚੀਜ ਨਹੀਂ ਮਿਲੀ, ਮੈਨੂੰ ਤੋਲੀਆ ਨਹੀਂ ਮਿਲਿਆ ਇਹ ਸਾਰੀਆਂ ਚੀਜ਼ਾਂ ਫਾਊਲ ਨੇ।

ਮਨੁ ਬੇਚੈ ਸਤਿਗੁਰ ਕੈ ਪਾਸਿ,
ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥

- ਕੋਈ ਕਾਮਨਾ ਨਾ ਰੱਖੇ।

ਤਿਸ ਕਉ ਹੋਤ ਪਰਾਪਤਿ ਸੁਆਮੀ ॥

• ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥

ਆਪਣੈ ਅਹੰਕਾਰਿ ਜਗਤੁ ਜਲਿਆ ॥

ਆਪਣੇ ਆਪ ਨਾਲ ਹੀ ਸੜਦਾ ਹੈ ਆਦਮੀ। ਜੇ ਮੈਂ ਐਥੇ ਬੈਠਾ ਵੇਖਦਾ ਹਾਂ ਕਿ ਉਹਨੂੰ ਕਾਰ ਮਿਲ ਗਈ ਹੈ, ਮੇਰੇ ਮੁੰਡੇ ਨੂੰ ਕੁੱਝ ਨਹੀਂ ਮਿਲਿਆ। ਐਥੇ ਬੈਠਾ ਸੜਦਾ ਹਾਂ ਮੈਂ, ਉਹਨੂੰ ਕੁੱਝ ਨਹੀਂ ਹੁੰਦਾ। ਕਹਿੰਦੇ ਨੇ, ਈਰਖਾ ਜ਼ਹਿਰ ਨਾਲੋਂ ਬਹੁਤ ਮਾੜੀ ਹੈ। ·ਉਹ ਕਿਵੇਂ ਮਾੜੀ ਹੈ ਕਿ ਜ਼ਹਿਰ ਜਿਹੜੀ ਹੈ ਉਹ ਨੂੰ ਕਿਸੇ ਭਾਂਡੇ ਵਿੱਚ, ਸ਼ੀਸ਼ੀ ਵਿੱਚ ਪਾਇਆ ਹੈ, ਜ਼ਹਿਰ ਉਸ ਨੂੰ ਕੁੱਝ ਨਹੀਂ ਕਹਿੰਦੀ, ਜਿਹੜਾ ਉਹਦੇ 'ਚੋਂ ਕੱਢ ਕੇ ਖਾਏਗਾ, ਉਹ ਮਰ ਜਾਏਗਾ। ਈਰਖਾ ਜਿਸ ਭਾਂਡੇ ਵਿੱਚ ਪਈ ਹੈ, ਉਸਨੂੰ ਹੀ ਸਾੜਦੀ ਹੈ। ਏਥੇ ਆ ਕੇ ਕੁੱਝ ਮੁੱਲ ਨਹੀਂ ਲੈਣਾ (ਆਪਣੀ ਕਰਣੀ ਦਾ) ਸਮਰਪਣ ਕਰਨਾ ਹੈ ਆਪਣੇ ਆਪ ਨੂੰ ਕੋਸ਼ਿਸ਼ ਕਰੋ ਬਰੀਕ ਹੋਵੇ ਇਸ ਕੰਮ ਵਿੱਚ ਸੂਕਸ਼ਮ ਹੋਵੇ। ਸੋ ਮੈਂ ਤੁਹਾਨੂੰ ਇਹ ਅਰਜ ਕਰਨੀ ਹੈ ਕਿ ਸਿੱਖ ਬਣੋ।

## ਜਿਸ ਕੈ ਹਿਰਦੇ ਗਰੀਬੀ ਬਸਾਵੈ

ਜਿਹੜੇ ਬੰਦੇ ਮਨ ਕਰਕੇ ਸਤਿਗੁਰਾਂ ਦੇ ਜਿਆਦਾ ਨੇੜੇ ਹੁੰਦੇ ਨੇ, ਉਨ੍ਹਾਂ ਵਿੱਚ ਹੀ ਜਿਆਦਾ ਨਿਮਰਤਾ ਹੁੰਦੀ ਹੈ। ਜੋ ਇਸ ਗੱਲ ਨੂੰ ਅਪਨਾਉਂਦੇ ਨੇ-

- ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥
- ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ।
ਇਸੁ ਆਗੈ ਕੋ ਨ ਟਿਕੈ ਵੇਕਾਰੀ ॥

ਗੁਰੂ ਨਾਨਕ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ -

ਬਾਬਾ ਪੈਧਾ ਸਚਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ॥

ਸੰਤ ਰਲਾ ਸਿੰਘ ਹੁਰੀਂ ਹੋਏ ਨੇ, ਬਹੁਤ ਸਾਧੂ ਸਨ, ਸਤਿਗੁਰਾਂ ਨੇ ਕਿਰਪਾ ਕਰਕੇ ਮੈਨੂੰ ਉਨ੍ਹਾਂ ਦੀ ਸੰਗਤ ਬਹੁਤ ਕਰਵਾਈ ਹੈ। ਉਨ੍ਹਾਂ ਨੂੰ ਜੇ ਕਿਤੇ ਤਾਪ ਚੜ੍ਹ ਜਾਣਾ, ਇੱਕ ਵੇਰਾਂ ਮਾਤਾ ਨਿਕਲੀ, ਬਿਰਧ ਅਵਸਥਾ 'ਚ ਬਹੁਤ ਘੱਟ ਮਾਤਾ ਨਿਕਲਦੀ ਹੈ, ਪਰ ਉਨ੍ਹਾਂ ਨੂੰ ਬਿਰਧ ਅਵਸਥਾ 'ਚ ਮਾਤਾ ਨਿਕਲੀ, ਤਾਂ ਉਹ ਇਹ ਤੁੱਕ ਬੜੀ ਪੜ੍ਹਦੇ ਸਨ-

ਸਹੁ ਵੇ ਜੀਆ ਅਪਣਾ ਕੀਆ।
ਸਹੁ ਵੇ ਜੀਆ ਅਪਣਾ ਕੀਆ॥

ਕਿਸੇ ਆਦਮੀ ਵਾਸਤੇ ਵੀ ਇਹ ਗੱਲ ਬੜੀ ਔਖੀ ਹੁੰਦੀ ਹੈ ਕਿ ਉਹ ਕੋਈ ਦੋਸ਼ ਆਪਣੇ ਤੇ ਲਵੇ। ਆਦਮੀ ਦਾ ਸੁਭਾਅ ਹੈ, ਆਪਣੇ ਗੁਣ ਵੇਖੇਗਾ, ਕਿਸੇ ਦੇ ਔਗੁਣ ਵੇਖੇਗਾ। ਪਰ ਜੇ ਇਹਦੇ ਉਲਟ- ਅਸੀਂ ਆਪਣੇ ਔਗੁਣ ਵੇਖੀਏ ਅਤੇ ਕਿਸੇ ਦੇ ਗੁਣ ਵੇਖੀਏ ਤਾਂ ਸੌਖੇ ਹੋ ਸਕਦੇ ਹਾਂ। ਸੰਤ ਲਾਲ ਸਿੰਘ ਹੁਰੀਂ ਭੂਰੇ ਗਿਲਾਂ ਵਾਲੇ ਆਖਦੇ ਹੁੰਦੇ ਸਨ, "ਕਿਸੇ ਦੇ ਲਵੋ ਤੇ ਗੁਣ ਲਵੋ, ਜਿਹੜੇ ਤੁਹਾਡੇ ਕੋਲ ਗੁਣ ਹੈਗੇ ਨੇ, ਉਹ ਤੇ ਹੈ ਹੀ ਨੇ, ਜਿਹੜੇ ਕਿਸੇ ਦੇ ਗੁਣ ਲੈ ਲਵੋਗੇ, ਉਹ ਤੁਹਾਨੂੰ ਵਾਧੂ ਪ੍ਰਾਪਤ ਹੋ ਜਾਣਗੇ। ਜੇ ਔਗੁਣ ਵੇਖਣ ਨੂੰ ਬੜਾ ਜੀਅ ਕਰੇ ਤਾਂ ਦੂਰ ਜਾਣ ਦੀ ਲੋੜ ਨਹੀਂ, ਆਪਣੇ ਅੰਦਰ ਹੀ ਬੜੇ ਨੇ।'

# ਆਪੁ ਛਡਿ ਸੁਖ ਪਾਵਹਿ

ਭਗਤ, ਸਿੱਖ ਉਹ ਹੋ ਸਕਦਾ ਹੈ, ਜਿਹੜਾ ਹਮੇਸ਼ਾਂ ਡਰਦਾ ਰਹੇ ਕਿ ਮਤਾ ਗੁਰੂ ਨਰਾਜ਼ ਨਾ ਹੋ ਜਾਵੇ। ਇਹ ਜਿਹੜੇ ਸਤਿਗੁਰਾਂ ਦੇ ਉਪਦੇਸ਼ ਨੇ ਆਪਾਂ ਇਨ੍ਹਾਂ ਦੀ ਚਰਚਾ ਕਰਨੀ ਹੈ। ਚਰਚਾ ਅਸੀਂ ਕਾਹਦੀ ਕਰਦੇ ਹਾਂ, ਉਹ ਫਲਾਣੇ ਆਦਮੀ ਨੇ ਐਨੀ ਪੈਲੀ ਲੈ ਲਈ, ਫਲਾਣਾ ਪੈਸੇ ਖਾ ਗਿਆ ਐਨੇ, ਤੁਸੀਂ ਤੇ ਬਚੋ ਆਪਣੇ ਆਪ ਵਿੱਚ।

ਸੋ ਇਹ ਸਕੂਲ, ਇਹ ਸਭਾ, ਇਹ ਸਾਧ-ਸੰਗਤ, ਜਦੋਂ ਅਸੀਂ ਸਤਿਗੁਰੂ ਨੂੰ ਹਾਜ਼ਰ-ਨਾਜ਼ਰ ਸਮਝ ਕੇ ਬੈਠਦੇ ਹਾਂ, ਜਿਹੜੀ ਸਿੱਖਿਆ ਇੱਥੋਂ ਮਿਲ ਸਕਦੀ ਹੈ, ਉਹ ਬਾਹਰੋਂ ਕਿਤੋਂ ਨਹੀਂ ਮਿਲ ਸਕਦੀ। ਵਕੀਲਾਂ ਕੋਲੋਂ, ਡਾਕਟਰਾਂ ਕੋਲੋਂ ਨਹੀਂ ਮਿਲੇਗੀ।

ਆਪਣੈ ਅਹੰਕਾਰਿ ਜਗਤੁ ਜਲਿਆ
ਮਤ ਤੂੰ ਆਪਣਾ ਆਪੁ ਗਵਾਵਹੇ ॥
ਸਤਿਗੁਰ ਕੈ ਭਾਣੈ ਕਰਹਿ ਕਾਰ।
ਸਤਿਗੁਰ ਕੈ ਭਾਣੈ ਲਾਗਿ ਰਹੁ ॥

ਸੁੱਖ ਵਾਸਤੇ ਸਾਰੀ ਦੁਨੀਆਂ ਭੱਜਦੀ ਹੈ, ਪਰ ਸਤਿਗੁਰਾਂ ਨੇ ਜਿਹੜਾ ਦੱਸਿਆ ਹੈ।

ਇਉ ਕਹੈ ਨਾਨਕੁ ਆਪੁ ਛਡਿ।

ਇਹ ਹੀ ਸਭ ਤੋਂ ਔਖਾ ਹੈ।ਆਪਣਾ ਆਪ ਛੱਡ ਦੇ।

• ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥

• ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ
ਮਨ ਨਿਮਾਣਾ ਹੋਇ ਰਹੁ ॥

ਅੱਜ ਦੀ ਭੌਤਿਕਵਾਦ ਦੀ ਦੁਨੀਆਂ ਵਿੱਚ ਭਜਨ ਕਰਨਾ ਬੜਾ ਔਖਾ ਹੈ, ਮਨ ਦਾ ਟਿਕਾਉਣਾ ਤੇ ਅਗਲੀ ਗੱਲ ਹੈ, ਬਹਿ ਨਹੀਂ ਸਕਦਾ, ਵੇਹਲ ਹੀ ਨਹੀਂ ਮਿਲਦਾ, ਆਦਮੀ ਨੂੰ ਏਸ ਕੰਮ ਵਾਸਤੇ, ਜਿਹੜਾ ਸਭ ਤੋਂ ਜਰੂਰੀ ਕੰਮ ਹੈ। ਭਜਨ ਕਰਨਾ ਬਹੁਤ ਚੰਗਾ ਹੈ ਪਰ ਸਤਿਗੁਰੂ ਦੇ ਹੁਕਮ ਅੰਦਰ ਕਰਨਾ ਠੀਕ ਹੈ, ਦੂਸਰਾ ਨਹੀਂ ਠੀਕ, ਉਹ ਫਲੀਭੂਤ ਨਹੀਂ ਹੁੰਦਾ।

ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ
ਤੇਰੈ ਕਾਮਿ ਆਵਤ ਏਹ ॥

# ਗ਼ਰੀਬੀ

ਗ਼ਰੀਬੀ ਇਹ ਨਹੀਂ ਕਿ ਮੇਰੇ ਕੋਲ ਪੈਸੇ ਹੈ ਨਹੀਂ ਤੇ ਮੈਂ ਗ਼ਰੀਬ ਹਾਂ, ਐਸ ਵੇਲੇ ਤੇ ਇਹ ਬੜੀ ਰਸਮ ਚੱਲੀ ਹੈ ਕਿ ਚਾਰ ਆਦਮੀ ਇਕੱਠੇ ਹੋ ਕੇ ਆਖਦੇ ਹਨ ਕਿ ਸਾਡੇ ਤੇ, ਗ਼ਰੀਬਾਂ 'ਤੇ ਧੱਕਾ ਹੁੰਦਾ ਹੈ। ਆਪਣੇ ਕੋਲ ਪੈਸੇ ਰੱਖ ਕੇ, ਕਿਸੇ ਦੇ ਨਾਂ 'ਤੇ ਪੈਸੇ ਰੱਖ ਕੇ ਗ਼ਰੀਬ ਬਣ ਜਾਈਦਾ ਹੈ, ਦਿਵਾਲਾ ਮਾਰ ਕੇ ਨਿਕਲ ਜਾਈਦਾ ਹੈ, ਇਹ ਗ਼ਰੀਬੀ ਨਹੀਂ, ਗ਼ਰੀਬੀ ਉਹ ਹੈ ਜਿਸਦੇ ਵਾਸਤੇ ਲਿਖਿਆ ਹੈ -

ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ।
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥

# 'ਦਾਣਾ ਹੈ' ਸਿਦਕ

ਮਨੁੱਖਾ ਜਨਮ ਏਸ ਵਾਸਤੇ ਮਿਲਿਆ ਹੈ ਕਿ ਏਸ ਜਨਮ ਵਿਚ ਅਸਾਂ ਸਤਿਗੁਰਾਂ ਦੇ ਹੁਕਮ 'ਤੇ ਚੱਲ ਕੇ, ਹੁਕਮ ਅਨੁਸਾਰ ਨਾਮ ਸਿਮਰਨ ਕਰਨਾ ਹੈ, ਸਤਿਸੰਗ ਕਰਨਾ ਹੈ, ਏਸ ਤੋਂ ਬਿਨਾਂ ਏਸ ਸੰਸਾਰ 'ਤੇ ਕੋਈ ਚੀਜ਼ ਲੈ ਕੇ ਜਾਣ ਨੂੰ ਨਹੀਂ, ਜਿਹਦੇ ਨਾਲ ਸਾਡਾ ਪਾਰ ਉਤਾਰਾ ਹੋਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਤੁਸਾਂ ਸੁਣਿਆ ਹੈ - ਕੋਈ ਨਾਮ ਜੱਪੇ, ਬਾਣੀ ਪੜੇ, ਕੁਛ ਕਰੇ, ਸੋਧ ਰੱਖੇ, ਪਰ ਜੇ ਪ੍ਰਤੀਤ ਨਹੀਂ ਤਾਂ ਇਹ ਕਿਸੇ ਕੰਮ ਨਹੀਂ ਆਉਂਦਾ।

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਇਲਾਹਾਬਾਦ ਦੇ ਕਿਲੇ ਵਿਚ ਬੈਠਿਆਂ, ਜਦੋਂ ਅੰਗਰੇਜ਼ ਹਾਕਮ ਫੜ ਕੇ ਲੈ ਗਏ, ਸੂਬੇ ਸਤਿਗੁਰਾਂ ਦੇ ਨਾਲ ਬੈਠੇ ਸਨ। ਸਤਿਗੁਰਾਂ ਨੇ ਬੈਠਿਆਂ-ਬੈਠਿਆਂ ਬਚਨ ਕੀਤਾ, "ਬਾਣੀ ਬੜੀ ਚੀਜ਼ ਹੈ।" ਜਿਹੜੇ ਬਾਣੀ ਪੜ੍ਹਨ ਵਾਲੇ ਸੀ, ਉਹ ਬੜੇ ਖੁਸ਼ ਹੋਏ। ਫੇਰ ਸਤਿਗੁਰਾਂ ਨੇ ਆਖਿਆ ਬਾਣੀ ਵੀ ਨਾੜ ਹੈ, ਸਿੱਟਾ ਨਾਮ ਹੈ। ਜਿਹੜੇ ਨਾਮ ਜੱਪਣ ਵਾਲੇ ਸੀ, ਉਹ ਬੜੇ ਖੁਸ਼ ਹੋਏ। ਫੇਰ ਸਤਿਗੁਰਾਂ ਨੇ ਹੁਕਮ ਕੀਤਾ ਕਿ ਨਾਮ ਵੀ ਤੋਅ ਹੀ ਹੈ, ਤੋਅ ਹੁੰਦਾ ਹੈ, ਜਿਹੜੀ ਦਾਣੇ ਦੇ ਉੱਤੇ ਛਿੱਲ ਹੁੰਦੀ ਹੈ। ਫੇਰ ਨਾਮ ਜੱਪਣ ਵਾਲੇ ਬੜੇ ਪਰੇਸ਼ਾਨ ਹੋਏ ਕਿ ਅਸੀਂ ਤੇ ਐਨਾ ਚਿਰ ਨਾਮ ਜੱਪਦੇ ਰਹੇ ਹਾਂ, ਸਾਨੂੰ ਇਹ ਦੱਸੋ ਕਿ ਉਹ ਕਿਹੜੀ ਚੀਜ਼ ਹੈ, ਜਿਹੜੀ ਅਸਲ ਹੈ? ਫੇਰ ਸਤਿਗੁਰਾਂ ਨੇ ਹੁਕਮ ਦਿੱਤਾ, "ਬਾਣੀ ਪੜ੍ਹ ਕੇ, ਬਾਣੀ ਨਾਮ ਦੀ ਤਾਰੀਫ਼ ਕਰਦੀ ਹੈ ਕਿ ਨਾਮ ਜੱਪਣਾ ਹੈ, ਪਰ ਨਾਮ ਜੱਪ ਕੇ ਜੇ ਆਪਣੇ ਸਤਿਗੁਰੂ ਤੇ ਪ੍ਰਤੀਤ ਨਾ ਆਈ ਤਾਂ ਸਭ ਨਿਸ਼ਫਲ ਹੈ, ਇਸ ਲਈ ਦਾਣਾ ਹੈ ਸਿਦਕ।

ਕਣਕ ਦਾ ਬੂਟਾ ਕਿੱਡਾ ਵੱਡਾ ਝਾੜ ਕਰ ਜਾਏ, ਕਿੰਨੇ ਸਿੱਟੇ ਲੱਗ ਜਾਣ ਉਸਨੂੰ, ਕਿੰਨਾ ਸੁੰਦਰ ਜਾਪੇ ਵੇਖਣ ਮਾਤਰ, ਪਰ ਜੇ ਉਹਦੇ ਵਿੱਚ ਦਾਣਾ ਨਾ ਹੋਵੇ, 'ਕਣ ਬਿਨ ਗਾਹ ਕਿ ਪਾਈ' ...ਫਿਰ ਗਾਹ ਹੀ ਕਿਹੜੀ ਚੀਜ਼ ਦਾ ਪਾਉਣਾ ਹੈ, ਜੇ ਵਿੱਚ ਦਾਣਾ ਹੈ ਹੀ ਨਹੀਂ। ਉਹ ਦਾਣਾ ਸਾਡੇ ਵਿੱਚ ਹੈ ਨਹੀਂ ਜਿਹੜਾ ਭਾਈ ਤਾਰੂ ਸਿੰਘ, ਭਾਈ ਮਣੀ ਸਿੰਘ ਹੁਰਾਂ ਵਿੱਚ ਸੀ- ਸਿਦਕ ਵਾਲਾ। ਉਸ ਸਤਿਗੁਰੂ ਨਾਲ ਉਨ੍ਹਾਂ ਨੇ ਬਣਾ ਕੇ ਰੱਖੀ ਸੀ, ਜਿਹਦੇ ਵਾਸਤੇ ਲਿਖਿਆ ਹੈ- 'ਨਾਨਕ ਸੋਧੇ ਸਿੰਮ੍ਰਿਤਿ ਬੇਦ। ਪਾਰਬ੍ਰਹਮ ਗੁਰ ਨਾਹੀ ਭੇਦ॥' ਫੇਰ ਜੇ ਅਕਾਲ ਪੁਰਖ ਵਾਲਾ ਪਾਸਾ ਹੈ, ਆਸਾ ਦੀ ਵਾਰ ਵਿੱਚ ਰੋਜ਼ ਪੜ੍ਹਦੇ ਹੋ, 'ਭੈ ਵਿਚਿ ਪਵਣੁ ਵਹੈ ਸਦ ਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥ ਭੈ ਵਿਚਿ ਅਗਨਿ ਕਢੈ ਵੇਗਾਰਿ॥' ਅੱਗ ਲੱਗ ਹੀ ਕਿਸ ਤਰ੍ਹਾਂ ਸਕਦੀ ਹੈ, ਜਿਸ ਨੂੰ ਡਰ ਹੈ, ਉਸਨੇ ਹੁਕਮ ਮੋੜਨਾ ਹੀ ਨਹੀਂ। ਸੋ ਭਾਈ ਤਾਰੂ ਸਿੰਘ ਹੁਰਾਂ ਨੇ ਇੱਕ ਜੁਬਾਨ ਨਾਲ ਇਹ ਗੱਲ ਕਹਿ ਦਿੱਤੀ ਤੇ ਕੇਸ ਨਹੀਂ ਕੱਟੇ ਗਏ। ਜੇ ਅਸੀਂ ਆਪ ਆਪਣੀਆਂ ਦਾੜ੍ਹੀਆਂ ਤੇ ਕੇਸ ਅੱਗੇ ਕਰ ਦਈਏ, ਜੇ ਅਸੀਂ ਅੰਮ੍ਰਿਤ ਤੇ ਯਕੀਨ ਰੱਖੀਏ ਫਿਰ ਇਸ ਤਰ੍ਹਾਂ ਕਰੀਏ ਅਸੀਂ?

ਸਾਨੂੰ ਨਹੀਂ ਯਕੀਨ ਰਿਹਾ ਅੰਮ੍ਰਿਤ ਉੱਤੇ! ਜਿਹੜੇ ਵੱਡੇ-ਵੱਡੇ ਫਿਲਾਸਫ਼ਰ ਬਣਾਏ ਨੇ ਅਸਾਂ ਆਪਣੇ ਮੁੰਡੇ ਪੜ੍ਹਾ-ਪੜ੍ਹਾ ਕੇ,

ਉਨ੍ਹਾਂ ਨੂੰ ਜੇ ਪੁੱਛੀਏ ਕਿ ਅੰਮ੍ਰਿਤ ਦਾ ਮਤਲਬ ਕੀ ਹੈ? ਮੇਰਾ ਨਹੀਂ ਖ਼ਿਆਲ ਕਿ ਉਹ ਦੱਸ ਸਕਣ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਅੰਮ੍ਰਿਤ ਕਿਹੜੀਆਂ-ਕਿਹੜੀਆਂ ਬਾਣੀਆਂ ਨਾਲ ਬਣਦਾ ਹੈ। ਕਿਹੜੇ-ਕਿਹੜੇ ਪੰਜ ਪਿਆਰੇ ਸਨ। ਪੰਜ ਪਿਆਰਿਆਂ ਦੇ ਕੀ-ਕੀ ਨਾਮ ਸਨ? ਉਹ ਕਿਹੜੇ ਪਿੰਡ ਦੇ ਸਨ, ਇਹ ਨਹੀਂ ਪਤਾ ਉਨ੍ਹਾਂ ਨੂੰ। ਉਨ੍ਹਾਂ ਨੂੰ ਐਕਟਰਾਂ ਦੇ ਤੇ ਐਕਟਰਸ ਦੇ ਗਾਣੇ, ਉਨ੍ਹਾਂ ਦੇ ਨਾਮ, ਪਤੇ ਪਿੰਡ, ਸ਼ਹਿਰ ਸਭ ਯਾਦ ਹੋਣਗੇ।

## ਤਾਰੂਗੀ-ਪਰਤੀਤ

ਮੈਂ ਤੁਹਾਨੂੰ ਏਸ ਵਾਸਤੇ ਅਰਜ਼ ਕਰਨੀ ਹੈ ਕਿ ਕਦੇ ਸਿਨੇਮੇ ਦੀ ਕਹਾਣੀ ਸੁਣਦੇ ਹੋ, ਕਦੇ ਵਿਹਾਰ ਦੀਆਂ ਗੱਲਾਂ ਕਰਦੇ ਹੋ, ਜਿਹੜੀ ਅਸਲ ਗੱਲ ਹੈ ਸਾਡੀ ਉਹ ਸਾਨੂੰ ਭੁੱਲ ਜਾਂਦੀ ਹੈ, ਤੁਸੀਂ ਆਪਣੇ ਪੁਰਾਣੇ ਸਿੱਖਾਂ ਦੇ ਬਚਨ ਸੁਣੋ, ਭਾਈ ਤਾਰੂ ਸਿੰਘ ਦੇ ਕੇਸ ਕਿਵੇਂ ਨਹੀਂ ਕੱਟੇ ਗਏ। ਅਸੀਂ ਆਪਣੇ ਦਾੜੀਆਂ, ਕੇਸ ਐਵੇਂ ਹੀ ਅੱਗੇ ਕਰ ਦੇਂਦੇ ਹਾਂ, ਕਟਾਉਂਦੇ ਹਾਂ। ਉਹਨੇ ਆਖਿਆ ਕਿ ਇਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤ ਪਿਆ ਹੈ, ਇਹਨਾਂ ਨੂੰ ਕੋਈ ਨਹੀਂ ਕੱਟ ਸਕਦਾ, ਤੇ ਉਹ ਕੇਸ ਨਹੀਂ ਕੱਟੇ ਗਏ। ਬਾਣੀ ਵਿੱਚ ਤੇ ਬਹੁਤ ਵੱਡੀਆਂ-ਵੱਡੀਆਂ ਗੱਲਾਂ ਲਿਖੀਆਂ ਨੇ, ਜੇ ਧਿਆਨ ਕਰੀਏ, ਉਨ੍ਹਾਂ ਤੇ ਅਮਲ ਅਸੀਂ ਕਰ ਸਕੀਏ। ਸਤਿਗੁਰਾਂ ਨੇ ਲਿਖਿਆ ਹੈ ਕਿ ਜਿਹਦਾ ਮਨ ਸਤਿਗੁਰਾਂ ਦੇ ਚਰਨਾਂ ਵਿੱਚ ਲੱਗਾ ਹੈ, ਉਹ ਕਿਸੇ ਹਥਿਆਰ ਨਾਲ ਨਹੀਂ ਕੱਟਿਆ ਜਾਂਦਾ।

**ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥**

ਸਿੱਖੀ ਵਿੱਚੋਂ ਸ਼ਰਧਾ ਤੇ ਯਕੀਨ ਕੱਢ ਦਿਓ ਅਤੇ ਸਿੱਖੀ ਦਾ ਕੁੱਝ ਨਹੀਂ ਰਹਿ ਜਾਂਦਾ। ਸਿੱਖੀ ਵਿੱਚੋਂ ਸ਼ਰਧਾ ਤੇ ਪ੍ਰੇਮ ਕੱਢ ਦਿੱਤਾ ਜਾਵੇ, ਫੇਰ ਕਿੰਨਾ ਹੀ ਭਜਨ ਕੀਤਾ ਜਾਵੇ, ਕਿੰਨੀਆਂ ਹੀ ਮਾਲਾ ਫੇਰੀਆਂ ਜਾਣ, ਕਿੰਨੀ ਸੋਧ ਰੱਖੀ ਜਾਵੇ, ਉਹ ਕਿਸੇ ਅਰਥ

ਨਹੀਂ। ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਵਕਤ ਸਿੰਘ ਸ਼ਬਦ ਪੜ੍ਹਦੇ ਸਨ :

"ਸਤਿਗੁਰ ਤਾਰਨਗੇ ਅਤੀਤ"

ਸਤਿਗੁਰਾਂ ਨੇ ਹੁਕਮ ਕੀਤਾ : -

"ਨਾ ਭਾਈ, ਤਾਰੂਗੀ ਪਰਤੀਤ"

# ਸਤਿਗੁਰ ਕੀ ਪਰਤੀਤਿ ਨ ਆਈਆ

ਸਤਿਗੁਰ ਕੀ ਪਰਤੀਤਿ ਨ ਆਈਆ, ਸਬਦਿ ਨ ਲਾਗੋ ਭਾਉ ॥
ਓਸ ਨੋ ਸੁਖੁ ਨ ਉਪਜੈ, ਭਾਵੈ ਸਉ ਗੇੜਾ ਆਵਉ ਜਾਉ ॥

ਜੇ ਸਤਿਗੁਰੂ ਤੇ ਪ੍ਰਤੀਤ ਨਹੀਂ, ਭਾਵੇਂ ਸੌ ਗੇੜਾ ਆਵੇ-ਜਾਵੇ ਤਾਂ ਵੀ ਕੁਛ ਨਹੀਂ ਬਣਦਾ। ਗੇੜਾ ਤੇ ਇੱਕ ਹੀ ਬੜਾ ਔਖਾ ਹੈ, ਭਾਵੇਂ ਉਹ ਮਨੁੱਖ ਜਨਮ ਦਾ ਗੇੜਾ ਹੀ ਹੋਵੇ। ਮਨੁੱਖਾ ਜਨਮ ਵਿਚ ਵੀ ਏਥੇ ਆ ਕੇ ਕਿੰਨੇ ਕਸ਼ਟ ਉਠਾਉਂਦਾ ਹੈ ਆਦਮੀ, ਸਤਿਗੁਰੂ ਤੋਂ ਪਰੇ ਹੋ ਕੇ। ਫੇਰ ਜੇ ਉਹ ਇੱਲ ਦੇ ਜਨਮ ਵਿਚ ਪੈ ਜਾਏ, ਸੱਪ ਦੇ ਜਨਮ 'ਚ ਪੈ ਜਾਏ, ਪੱਥਰ ਦੀ ਜੂਨੀ 'ਚ ਪੈ ਜਾਏ, ਦਰਖਤ ਦੇ ਜਨਮ 'ਚ ਪੈ ਜਾਏ, ਕਿੰਨੇ ਚਿਰ ਨੂੰ ਉਹ ਗੇੜਾ ਆਉਣਾ ਹੈ। ਗੁਰੂ ਸਾਹਿਬ ਆਖਦੇ ਹਨ ਕਿ ਭਾਵੇਂ ਸੌ ਗੇੜਾ ਆਵੇ ਜਾਵੇ ਤਾਂ ਵੀ ਉਹਦਾ ਕੁਛ ਨਹੀਂ ਬਣਦਾ, ਜੇ ਸਤਿਗੁਰ ਤੇ ਪ੍ਰਤੀਤ ਨਹੀਂ। ਇਸ ਪ੍ਰਤੀਤ ਨੂੰ ਬਣਾਉਣ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਾਰ-ਵਾਰ, ਜਗ੍ਹਾ-ਜਗ੍ਹਾ ਉਪਦੇਸ਼ ਦਿੱਤੇ ਨੇ। ਸੋ ਮੈਂ ਅਰਜ਼ ਕਰਦਾ ਹਾਂ ਕਿ 'ਲਾਲ ਏਹਿ ਰਤਨ' - ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤ੍ਰ ਉਪਦੇਸ਼ ਲਿਖੇ ਹੋਏ ਨੇ ਪੁਸਤਕਾਂ ਵਿਚ। ਜਿਹੜੇ ਤੁਸੀਂ ਟੇਪ ਤੇ ਰਿਕਾਰਡ ਸੁਣਦੇ ਹੋ, ਉਹ ਕਿਸੇ ਨੂੰ ਯਾਦ ਰਹਿੰਦੇ ਨੇ ਕਿਸੇ ਨੂੰ ਨਹੀਂ ਯਾਦ ਰਹਿੰਦੇ, ਪਰ ਇਹ ਪੁਸਤਕਾਂ ਤੁਹਾਡੇ ਕੋਲ ਹੋਣਗੀਆਂ ਤੇ ਤੁਹਾਨੂੰ ਪੜ੍ਹਨ

ਦਾ ਮੌਕਾ ਮਿਲੇਗਾ। ਤੁਹਾਡਾ ਜੀਵਨ ਸਫਲ ਹੋਵੇਗਾ ਅਤੇ ਅੱਗੇ (ਦਰਗਾਹ ਵਿਚ) ਜਾ ਕੇ ਚੰਗਾ ਥਾਂ ਮਿਲ ਸਕੇਗਾ -

ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚ ਸਮਾਲੇ ॥

ਸੱਚ ਕੀ ਹੈ? 'ਸੱਚ, ਪ੍ਰਮੇਸ਼ਰ ਹੈ- ਸਚੁ ਪਰਮੇਸਰੁ ਨਿਤ ਨਵਾ' ਉਹ ਪੁਰਾਣਾ ਹੁੰਦਾ ਹੀ ਨਹੀਂ।

# ਸਾਈ ਭਲੀ ਕਾਰ

ਆਪਣੇ ਸਮਝਣ ਵਾਲੀ ਗੱਲ ਏਹੋ ਹੀ ਹੈ ਕਿ ਜੋ ਸਤਿਗੁਰੂ-ਸੱਚੇ ਪਾਤਸ਼ਾਹ ਕਰਦੇ ਨੇ, ਸਤਿਗੁਰਾਂ ਤੋਂ ਵੱਡਾ ਹੈ ਕੋਈ ਨਹੀਂ। ਉਨ੍ਹਾਂ ਦੀ ਰਜ਼ਾ ਬਿਨਾਂ ਹੋ ਕੁੱਝ ਨਹੀਂ ਸਕਦਾ। ਜੋ ਉਨ੍ਹਾਂ ਦੀ ਰਜ਼ਾ ਨਾਲ ਹੁੰਦਾ ਹੈ, ਜਿਹੜਾ ਬਾਣੀ ਵਿੱਚ ਲਿਖਿਆ ਹੈ - "ਜੋ ਤੁਮੁ ਕਰਹੁ ਸੋਈ ਭਲ ਹਮਰੈ" ਸਾਨੂੰ ਨਹੀਂ ਪਤਾ ਕਿ ਸਾਡਾ ਭਲਾ ਕਿਹੜੀ ਗੱਲ ਵਿੱਚ ਹੈ। ਇਸ ਗੱਲ ਵਿੱਚ ਸਾਡਾ ਕਿਹੜਾ ਭਲਾ ਛੁਪਿਆ ਹੋਇਆ ਹੈ। ਅਸੰਖਾਂ ਦੀਆਂ ਪੌੜੀਆਂ ਵਿੱਚ ਅਸੀਂ ਤਿੰਨ ਵਾਰ ਪੜ੍ਹਦੇ ਹਾਂ। "ਜੋ ਤੁਧੁ ਭਾਵੈ ਸਾਈ ਭਲੀ ਕਾਰ' ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਸਿੱਖਾਂ ਨੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਤੁਸੀਂ ਕਿਹਦੇ ਤੇ ਰਾਜ਼ੀ ਰਹਿੰਦੇ ਹੋ? ਸੱਚੇ ਪਾਤਸ਼ਾਹ ਨੇ ਬਚਨ ਕੀਤਾ, 'ਜਿਹੜਾ ਰਜ਼ਾ ਵਿੱਚ ਰਾਜ਼ੀ ਰਵੇ'। ਬੜੀ ਔਖੀ ਗੱਲ ਹੈ।

## ਜੀਵਨ - ਮੁਕਤਿ

ਗੁਰੂ ਅਰਜਨ ਸੱਚੇ ਪਾਤਸ਼ਾਹ ਦੇ ਅਨੁਸਾਰ -

ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤਿ ਸੋਊ ਕਹਾਵੈ ॥

**ਤੈਸਾ ਹਰਖੁ ਤੈਸਾ ਉਸੁ ਸੋਗੁ ॥**

ਸਦਾ ਅਨੰਦ...ਬੜਾ ਔਖਾ ਕੰਮ ਹੈ, ਪਰ ਚੰਗਾ ਬੜਾ ਹੈ ਜੇ ਹੋ ਜਾਵੇ ਤੇ-

ਸਦਾ ਅਨੰਦੁ ਤਹ ਨਹੀ ਬਿਓਗੁ ॥

ਇਹ ਲੱਛਣ ਲਿਖੇ ਨੇ ਜੀਵਨ-ਮੁਕਤਿ ਦੇ, ਕਿੱਡੀ ਵਧੀਆ ਗੱਲ ਹੈ, ਜੇ ਆਦਮੀ ਸਦਾ ਹੀ ਅਨੰਦ 'ਚ ਰਹੇ, ਜਿਹਨੂੰ ਹਰਖ-ਸੋਗ ਨਹੀਂ ਵਿਆਪਦਾ। ਜਿਹੜੇ ਕਾਰੀਗਰ ਆਦਮੀ ਨੇ, ਉਹ ਲੱਕੜ ਨੂੰ 'ਸੀਜ਼ਨ' ਕਰਦੇ ਨੇ, ਭਾਵ ਉਹਨੂੰ ਐਹੋ ਜਿਹੀ ਕਰ ਦੇਂਦੇ ਨੇ ਕਿ ਉਹਦੇ ਵਿੱਚੋਂ ਜਿਹੜੇ ਮਾੜੇ ਤੱਤ ਨੇ, ਉਹ ਸਭ ਨਿਕਲ ਜਾਂਦੇ ਨੇ, ਮੈਂ ਇੱਕ ਕਾਰਖਾਨੇ ਵਿੱਚ ਗਿਆ, ਉਨ੍ਹਾਂ ਨੇ ਮੈਨੂੰ ਵਿਖਾਇਆ ਕਿ ਲੱਕੜਾਂ ਨੂੰ ਇੱਕ ਐਸੀ ਗਰਮੀ ਦੇ ਵਿੱਚ ਰੱਖ ਦਿੱਤਾ ਜਾਂਦਾ ਹੈ, ਜਿੱਥੇ ਉਨ੍ਹਾਂ 'ਚੋਂ ਸਾਰਾ ਪਾਣੀ ਨਿਕਲ ਕੇ ਸੁੱਕ ਜਾਂਦੀਆਂ ਨੇ, ਏਸੇ ਤਰ੍ਹਾਂ ਹੀ ਜਦੋਂ ਸਤਿਗੁਰੂ ਦੇ ਕੋਲ ਜੀਵ ਆਉਂਦਾ ਹੈ। ਉਹਦੇ ਵਿੱਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ, ਨਿਕਲ ਜਾਂਦੇ ਹਨ।ਸਤਿ, ਸੰਤੋਖ, ਦਇਆ, ਧਰਮ ਆਦਿ ਦੈਵੀ ਗੁਣ ਆ ਜਾਂਦੇ ਨੇ।

# ਗੁਰਬਾਣੀ ਅਨੁਸਾਰ ਜਿਊਣਾ

ਗੁਰਬਾਣੀ ਅਨੁਸਾਰ ਅਸਾਂ ਜਿਊਣ ਦੀ ਕੋਸ਼ਿਸ਼ ਕਰਨੀ ਹੈ। ਲੋਕਾਂ ਨੇ ਇਹ ਆਖ ਕੇ ਕਿ ਇਹ ਗੁਰਬਾਣੀ ਤੋਂ ਉਲਟ ਚਲਦੇ ਨੇ, ਸਾਨੂੰ ਗੁਰਬਾਣੀ ਵਲੋਂ ਹਟਾਉਣ ਦਾ ਯਤਨ ਕਰਨਾ ਹੈ। ਸਾਨੂੰ ਲੋਕਾਂ ਦੀਆਂ ਇਨ੍ਹਾਂ ਗੱਲਾਂ ਵੱਲ ਨਹੀਂ ਧਿਆਨ ਦੇਣਾ ਚਾਹੀਦਾ।

ਗੁਰੂ ਨਾਨਕ ਨੇ ਗੁਰਬਾਣੀ ਉਚਾਰਨ ਕੀਤੀ ਅਤੇ ਗੁਰਬਾਣੀ ਅਨੁਸਾਰ ਚੱਲਣ ਦਾ ਰਾਹ ਦੱਸਿਆ। ਉਨ੍ਹਾਂ ਨੂੰ ਵੀ ਆਖਣ ਵਾਲੇ ਸਨ 'ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ'। ਅਸੀਂ ਸਮਝਦੇ ਹਾਂ ਕਿ ਅਸੀਂ ਗੁਰੂ ਨਾਨਕ ਦੇ ਸੇਵਕਾਂ ਵਿਚੋਂ ਹੀ ਹਾਂ, ਜੇ ਉਹ ਸਾਨੂੰ ਕਮਲੇ ਜਾਂ ਜੋ ਵੀ ਉਹ ਆਖ ਲੈਣ, ਜਿਹੜੇ ਇਹ ਆਂਹਦੇ ਨੇ ਕਿ ਇਹ ਗੁਰਬਾਣੀ ਦੀ ਬੇਅਦਬੀ ਕਰਦੇ ਨੇ। ਉਨ੍ਹਾਂ ਨੂੰ ਸਤਿਗੁਰੂ ਸੁਮੱਤ ਬਖ਼ਸ਼ੇ ਅਤੇ ਸਾਡਾ ਇਹ ਜੀਅ ਨਾ ਕਰੇ ਕਿ ਅਸੀਂ ਆਖੀਏ ਕਿ ਉਨ੍ਹਾਂ ਦਾ ਬੁਰਾ ਹੋਵੇ।

ਸਾਡਾ ਮੁੱਖ ਕਰਤਵ ਗੁਰਬਾਣੀ ਅਨੁਸਾਰ ਜਿਊਣਾ ਅਤੇ ਗੁਰਬਾਣੀ ਅਨੁਸਾਰ ਮਰ ਕੇ ਉੱਥੇ ਜਾਣਾ, ਜਿਹਦੇ ਵਾਸਤੇ ਲਿਖਿਆ ਹੈ।

ਰਾਰਾ ਰੰਗਹੁ ਇਆ ਮਨੁ ਅਪੁਨਾ।
ਹਰਿ ਹਰਿ ਨਾਮੁ ਜਪਹੁ ਜਪੁ ਰਸਨਾ॥

ਰੇ ਰੇ ਦਰਗਹ ਕਹੈ ਨ ਕੋਊ ॥
ਆਉ ਬੈਠੁ ਆਦਰੁ ਸੁਭ ਦੇਊ ॥
ਊਆ ਮਹਲੀ ਪਾਵਹਿ ਤੂ ਬਾਸਾ
ਜਨਮ ਮਰਨ ਨਹ ਹੋਇ ਬਿਨਾਸਾ ॥
ਏਨਾਂ ਤੁਕਾਂ ਅਨੁਸਾਰ ਜੀਣਾ ਹੈ।

# ਭਗਤ ਦੀ ਤਾਰੀਫ਼

ਭਗਤਾਂ ਵਾਸਤੇ ਲਿਖਿਆ ਹੈ ਕਿ ਉਨ੍ਹਾਂ ਦਾ ਚਲਨ ਵੱਖਰਾ ਹੈ, ਗੁਰੂ ਅਮਰਦਾਸ ਜੀ ਲਿਖਦੇ ਨੇ -

ਭਗਤਾ ਕੀ ਚਾਲ ਨਿਰਾਲੀ,
ਚਾਲਾ ਨਿਰਾਲੀ ਭਗਤਾਹ ਕੇਰੀ
ਬਿਖਮ ਮਾਰਗਿ ਚਲਣਾ।

ਔਖੇ ਰਸਤੇ ਚੱਲਣਾ ਹੈ, ਔਖਾ ਰਸਤਾ ਕੀ ਹੈ? ਦੁਨੀਆਂ ਏਧਰ ਨੂੰ ਜਾਂਦੀ ਹੈ ਅਸਾਂ ਓਧਰ ਨੂੰ ਜਾਣਾ ਹੈ। ਕਿਹੜੀਆਂ-ਕਿਹੜੀਆਂ ਚੀਜ਼ਾਂ ਲਿਖੀਆਂ ਨੇ

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ

ਐਹ ਚੀਜ਼ਾਂ ਜਿਹੜੀਆਂ ਬਹੁਤ ਪਿਆਰੀਆਂ ਨੇ ਸਾਨੂੰ, ਇਹ ਛੱਡ ਦੇਣੀਆਂ ਨੇ।

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ
ਬਹੁਤੁ ਨਾਹੀ ਬੋਲਣਾ।

ਇਹ ਵੱਖਰੀ ਚਾਲ ਸਤਿਗੁਰਾਂ ਨੇ ਦਿੱਤੀ ਭਗਤਾਂ ਨੂੰ। ਭਗਤ, ਗੱਲ ਵਿੱਚ ਮਾਲਾ ਪਾ ਕੇ, ਕਿਰਪਾਨ ਪਾ ਕੇ, ਭਗਵੇਂ ਪਾ ਕੇ,

ਪੀਲੇ ਪਾ ਕੇ ਨਹੀਂ ਬਣ ਸਕਦਾ। ਭਗਤ ਦੀ ਤਾਰੀਫ਼ ਲਿਖੀ ਹੈ ਕਿ - "ਭਗਤ ਤੇਰੈ ਮਨਿ ਭਾਵਦੇ"। ਉਹ ਭਗਤ ਨੇ ਜਿਹੜੇ ਤੈਨੂੰ (ਸਤਿਗੁਰੂ ਨੂੰ) ਚੰਗੇ ਲਗਦੇ ਨੇ। ਦੇਵ ਗੰਧਾਰੀ ਵਿੱਚ ਸਤਿਗੁਰਾਂ ਨੇ ਲਿਖਿਆ ਹੈ - ਮਨ ਜਿਉ ਅਪੁਨੇ ਪ੍ਰਭ ਭਾਵਉ ਜਿਸ ਤਰ੍ਹਾਂ ਮੈਂ ਚੰਗਾ ਲੱਗਾਂ ਆਪਣੇ ਮਾਲਕ ਨੂੰ -

ਨੀਚਹੁ ਨੀਚੁ ਨੀਚੁ ਅਤਿ ਨਾਨ੍ਾ
ਹੋਇ ਗਰੀਬੁ ਬੁਲਾਵਉ ॥ ਰਹਾਉ ॥
ਅਨਿਕ ਅਡੰਬਰ ਮਾਇਆ ਕੇ ਬਿਰਥੇ
ਤਾ ਸਿਉ ਪ੍ਰੀਤਿ ਘਟਾਵਉ ॥
ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ॥

ਤੇਰਾ ਕੀਆ ਮੀਠਾ ਲਾਗੈ

ਅਸੀਂ ਏਸ ਚੀਜ਼ ਨੂੰ ਮੰਨਣ ਵਾਲੇ ਹਾਂ।

ਜਨਮੇ ਕਉ ਵਾਜਹਿ ਵਾਧਾਏ
ਸੋਹਿਲੜੇ ਅਗਿਆਨੀ ਗਾਏ।

ਸਾਡੇ ਗਿਆਨੀ ਦੀਆਂ ਕਲਾਸਾਂ ਲਗਦੀਆਂ ਹਨ, ਗਿਆਨੀ ਦੀ ਉਪਾਧੀ ਮਿਲ ਜਾਂਦੀ ਹੈ, ਲੇਕਿਨ ਏਥੇ ਨਹੀਂ, ਏਥੇ ਉਪਾਧੀ ਇਸ ਤਰ੍ਹਾਂ ਦੀ ਹੈ। ਗਿਆਨੀ ਉਹ ਹੈ ਜਿਹੜਾ ਮਰਨ 'ਤੇ ਜਿਊਣ ਵਿੱਚ ਇੱਕੋ ਜਿਹਾ ਰਹਿ ਸਕੇ।

- ਜਿਸਕਾ ਸਾ ਸੋ ਤਿਨਹੀ ਲੀਆ ਭੂਲਾ ਰੋਵਣ ਹਾਰਾ ਹੇ।
- ਮਾਟੀ ਕੋ ਪੁਤਰਾ ਕੈਸੇ ਨਚਤੁ ਹੈ।

ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ।
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ,
ਮਾਇਆ ਗਈ ਤਬ ਰੋਵਨੁ ਲਗਤੁ ਹੈ।

ਇਸ ਹਾਲਤ ਵਾਲਾ ਨਹੀਂ ਗਿਆਨੀ। ਉਹ ਮਾਇਆ ਹੁੰਦਿਆਂ ਵੀ ਦੁਖੀ ਤੇ ਜਿਹੜੇ ਸਤਿਗੁਰੂ ਵਾਲੇ ਪਾਸੇ ਲੱਗ ਜਾਣ, ਉਹਨਾਂ ਪਾਸ ਜੇ ਮਾਇਆ ਨਾ ਵੀ ਹੋਵੇ ਉਹ ਤਾਂ ਵੀ ਸੁਖੀ। ਮਨ ਦਾ ਸੁਭਾਅ ਹੈ ਕਿ ਮਾਇਆ ਨਾਲ ਲੱਗ ਕੇ ਮਾਇਆ ਦਾ ਰੂਪ ਬਣ ਜਾਂਦਾ ਹੈ, ਪਰ ਜੇ ਉਹ ਅਕਾਲ ਪੁਰਖ ਵਾਲੇ ਪਾਸੇ ਲੱਗ ਸਕੇ ਤੇ ਫੇਰ ਉਹ ਉਸ ਤਰ੍ਹਾਂ ਦਾ ਵੀ ਬਣ ਜਾਂਦਾ ਹੈ। ਜਿਸ ਤਰ੍ਹਾਂ ਕਬੀਰ ਜੀ ਨੇ ਲਿਖਿਆ ਹੈ -

ਇਹੁ ਮਨੁ ਸਕਤੀ ਇਹੁ ਮਨੁ ਸੀਉ ॥
ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ ਜਉ ਉਨਮਨਿ ਰਹੈ ॥
ਤਉ ਤੀਨਿ ਲੋਕ ਕੀ ਬਾਤੈ ਕਹੈ ॥

## ਜੋ ਬ੍ਰਹਮ ਬੀਚਾਰੈ

ਜਿਸਨੇ ਅਧਿਆਤਮ ਵਿਦਿਆ ਨੂੰ ਪ੍ਰਾਪਤ ਕੀਤਾ ਹੈ, ਬ੍ਰਹਮ ਵਿਦਿਆ ਜਿਹੜਾ ਜਾਣਦਾ ਸੀ, ਉਹ ਨਾਮ ਦਾ ਬ੍ਰਾਹਮਣ ਨਹੀਂ ਹੈ, ਪਰ ਜੋ ਉਹ ਬ੍ਰਹਮ ਦੀ ਵਿਦਿਆ ਜਾਣਦਾ ਹੈ-

• ਬ੍ਰਹਮਣਹ ਸੰਗਿ ਉਧਰਣੰ, ਬ੍ਰਹਮ ਕਰਮ ਜਿ ਪੂਰਣਹ ।

•

• ਕਹੁ ਕਬੀਰ ਜੋ ਬ੍ਰਹਮੁ ਬੀਚਾਰੈ,<br>ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥

ਫ਼ਰਜ਼ ਕਰੋ ਕਿ ਇੱਕ ਆਦਮੀ ਬੀ.ਏ. ਪੜ੍ਹ ਗਿਆ ਹੈ ਅਤੇ ਉਹਦਾ ਪੁੱਤਰ ਅੱਗੋਂ ਆਖੇ ਕਿ ਮੈਂ ਵੀ ਬੀ.ਏ. ਹੈਗਾਂ, ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਜਿੰਨਾ ਚਿਰ ਉਹ ਡਿਗਰੀ ਹਾਸਲ ਨਾ ਕਰੇ ।

ਜੋਗੀ ਜੋਗੁ ਜਟਨ ਮੈ ਨਾਹੀ<br>ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਰ<br>ਦੇਖਿ ਸਮਝ ਮਨ ਮਾਹੀ ।

ਉਹ ਫਿਰ ਮਨ ਵਿੱਚ ਸਾਰਾ ਕੁਝ ਵੇਖਦੇ ਹਨ, ਬਾਹਰ ਨਹੀਂ ਜਾਂਦੇ।

ਜੌ ਮਨ ਮਹਾ ਤੱਤ ਕਹੁ ਜਾਨੈ
ਪਰਮ ਗਯਾਨ ਕਹੁ ਪਾਵੈ।
ਤਬ ਯਹ ਏਕ ਠਊਰ ਮਨ ਰਾਖੈ
ਦਰ ਦਰ ਭ੍ਰਮਤ ਨ ਧਾਵੈ॥

# ਸੋ ਪੰਡਿਤ ਜੋ ਮਨ ਪਰਬੋਧੈ

ਜੇ ਕਿਸੇ ਨੂੰ ਆਖੀਏ ਕਿ ਸੋਧ ਰੱਖੋ ਅਖੰਡ ਪਾਠ ਕਰਨਾ ਹੈ, ਹਵਨ ਕਰਨਾ ਹੈ, ਜਾਂ ਹੋਰ ਕੋਈ ਇਸ ਤਰ੍ਹਾਂ ਦਾ ਕੰਮ ਕਰਨਾ ਹੈ ਤਾਂ ਪਾਠੀ, ਸੋਧੀ ਦੇਸ਼ (ਭਾਰਤ) ਤੋਂ ਆਉਣ। ਉੱਥੋਂ ਕਿਉਂ ਲਿਆਉਣੇ ਪੈਣ। ਤੁਸੀਂ ਪੰਡਤਾਂ ਦੀਆਂ ਕਥਾ ਸੁਣਦੇ ਹੋ, ਹੁਣ ਤੁਸੀਂ ਨਾਮਧਾਰੀਆਂ ਨੂੰ ਪੰਡਤ ਬਣਾਈ ਜਾਉ ਕਿ ਜਿਹੜੇ ਪੈਸਿਆਂ ਤੇ ਲੱਗ ਜਾਣ ਕਿ ਐਨੇ ਪੈਸੇ ਲਉ ਤੇ ਅਖੰਡ ਪਾਠ ਕਰੋ। ਤੁਸੀਂ ਆਪੇ ਕਿਉਂ ਨਾ ਕਰੋ।

ਸੋ ਪੰਡਿਤੁ ਜੋ ਮਨੁ ਪਰਬੋਧੈ ॥
ਰਾਮ ਨਾਮੁ ਆਤਮ ਮਹਿ ਸੋਧੈ ॥
ਰਾਮ ਨਾਮ ਸਾਰੁ ਰਸੁ ਪੀਵੈ ॥
ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥

ਪੰਡਿਤ ਸਾਰੇ ਹੀ ਹੋ ਤੁਸੀਂ। ਏਥੇ ਇਹ ਨਹੀਂ ਲਿਖਿਆ ਕਿ ਬ੍ਰਾਹਮਣ ਦਾ ਪੁੱਤਰ ਹੋਵੇ ਤਾਂ ਹੀ ਪੰਡਿਤ ਬਣ ਸਕਦਾ ਹੈ। ਸੋ ਇਸ ਵਾਸਤੇ ਮਰਿਯਾਦਾ ਵਾਲੇ ਪਾਸੇ ਤਗੜੇ ਹੋ ਕੇ ਲੱਗੋ ਸਾਰੇ।

## ਜਿੰਨ੍ਹੀ ਚਲਣ ਜਾਣਿਆ...

ਏਥੇ ਮੇਲੇ ਵਿੱਚ, ਮਾੜੀਆਂ ਭਾਵਨਾਵਾਂ ਵਾਲੇ, ਸਿੱਧੀਆਂ ਪੱਗਾਂ ਵਾਲੇ, ਚੰਗੀਆਂ ਭਾਵਨਾਵਾਂ ਵਾਲੇ ਮੋਨੇ, ਖੁੱਲ੍ਹੇ, ਸਭ ਆਉਂਦੇ ਨੇ, ਸੋ ਏਥੇ ਭਾਵਨਾ ਨੂੰ ਫਲ ਲੱਗਣਾ ਹੈ। ਭਾਵਨਾ ਸਤਿਗੁਰੂ ਵਾਲੇ ਪਾਸੇ ਦੀ, ਭਗਤੀ ਭਾਵ ਦੀ ਬਣੀ ਰਹੇ। ਤਾਂਕਿ ਜਿਸ ਵੇਲੇ ਸਾਡਾ ਅੰਤ ਦਾ ਵੇਲਾ ਆਵੇ ਤਾਂ ਉਸ ਵੇਲੇ ਸਾਨੂੰ ਕੋਈ ਤਕਲੀਫ਼ ਨਾ ਆਵੇ। ਅਜੇ ਬੀਜ ਨਾਸ ਨਹੀਂ, ਐਥੇ ਕਿਰਪਾਲ ਸਿੰਘ ਧੂੜਕੋਟ ਵਾਲਾ, ਸਾਰੀ ਉਮਰ ਪਾਠ ਕਰਦਿਆਂ ਹੀ ਉਸਨੇ ਬਿਤਾਈ ਹੈ। ਭੈਣੀ ਸਾਹਿਬ ਨੂੰ ਆਪਣਾ ਘਰ ਹੀ ਸਮਝਿਆ ਹੈ ਉਸਨੇ, ਜਦੋਂ ਅਖ਼ੀਰ ਦਾ ਸਮਾਂ ਆਇਆ ਤਾਂ ਉਸਨੇ ਕਿਹਾ ਕਿ ਮੁੰਡਿਆਂ ਨੂੰ ਸੱਦ ਲਉ। ਇੱਕ ਰਾਤ ਪਹਿਲੋਂ ਉਸਨੇ ਪਾਠ ਦੀ ਰੋਲ ਲਾਈ ਹੈ। ਬੱਚਿਆਂ ਨੇ ਕੁਝ ਕਿਹਾ ਤਾਂ ਕਿਰਪਾਲ ਸਿੰਘ ਆਖਣ ਲੱਗਾ, "ਹੁਣ ਹੁਕਮ ਆ ਗਿਆ ਹੈ, ਮੈਂ ਹੁਣ ਚਲੇ ਜਾਣਾ ਹੈ ਅਤੇ ਆ ਕੇ ਝੜਾਈ ਕਰ ਗਿਆ। ਜੇ ਇਹ ਪਤਾ ਲੱਗ ਜਾਵੇ, ਸਭ ਤੋਂ ਵੱਡੀ ਵਿੱਦਿਆ ਇਹ ਹੈ, "ਜਿੰਨ੍ਹੀ ਚਲਣੁ ਜਾਣਿਆ"।

# ਗੁਰਬਾਣੀ ਦਾ ਸਹੀ ਅਦਬ

ਔਸ ਵੇਲੇ ਅਸਾਂ ਗੁਰਬਾਣੀ ਨੂੰ ਆਪਣੀ ਤਜ਼ਾਰਤ ਬਣਾਉਣ ਦਾ ਯਤਨ ਕੀਤਾ ਹੈ। ਅਸਾਂ ਗੁਰਬਾਣੀ ਨੂੰ ਕਮਰਸ਼ਲਾਈਜ਼ ਨਹੀਂ ਕਰਨਾ, ਅਸਾਂ ਉਹਦੇ ਅਨੁਸਾਰ ਚੱਲਣ ਦਾ ਯਤਨ ਕਰਨਾ ਹੈ। ਸਾਡੇ ਨਾਲੋਂ ਤੇ ਜੇ ਮੈਂ ਕਹਿ ਦਿਆਂ ਕਿ ਉਹ, ਜਿਨ੍ਹਾਂ ਨੂੰ ਅਸੀਂ ਨਾਸਤਕ ਕਹਿੰਦੇ ਹਾਂ- ਕਮਿਊਨਿਸਟ : ਉਹ ਵੀ ਚੰਗੇ ਨੇ, ਏਸ ਪੱਖੋਂ ਕਿ ਕਲਕੱਤੇ ਵਿਚ ਇੱਕ ਕਮਿਊਨਿਸਟ ਲੀਡਰ ਦਾ ਦੇਹਾਂਤ ਹੋਇਆ, ਬਹੁਤ ਸਾਲਾਂ ਦੀ ਗੱਲ ਹੈ, ਉਹਦੀ ਜੀਵਨੀ ਛਪੀ ਅਖ਼ਬਾਰ ਵਿਚ, ਉਹਦੇ ਬਾਰੇ ਲਿਖਿਆ ਸੀ ਕਿ ਉਹ ਆਪਣੀ ਕਮਿਊਨਿਜ਼ਮ ਦੀ ਕਿਤਾਬ ਨੂੰ ਰੋਜ਼ ਪੜ੍ਹਦਾ ਸੀ ਅਤੇ ਪੜ੍ਹ ਕੇ ਇਹ ਵੇਖਦਾ ਸੀ ਕਿ ਮੇਰੇ ਜੀਵਨ ਦਾ ਅਤੇ ਇਹਦੇ ਵਿਚ ਲਿਖੀਆਂ ਗੱਲਾਂ ਦਾ ਕਿੰਨਾ ਕੁ ਫ਼ਰਕ ਹੈ, ਮੈਂ ਉਨ੍ਹਾਂ ਨੂੰ ਹੋਰ ਪੂਰੀਆਂ ਕਰਾਂ। ਉਹਨੇ ਕਿਤਾਬ 'ਤੇ ਰੁਮਾਲ ਪਾ ਕੇ ਭਾਈ ਦੀ ਤਨਖ਼ਾਹ ਪੂਰੀ ਕਰਨ ਵਾਸਤੇ ਨਹੀਂ ਸੀ ਰੱਖਿਆ। ਸੋ ਸਾਨੂੰ ਵੀ ਜੋ ਸਤਿਗੁਰਾਂ ਨੇ ਹੁਕਮ ਲਿਖ ਕੇ ਦਿੱਤੇ ਹਨ, ਉਹਦੇ ਉੱਤੇ ਰੁਮਾਲੇ ਕਿੰਨੇ ਚਾੜ੍ਹੀ ਜਾਈਏ, ਉਹਦਾ ਕੋਈ ਲਾਭ ਨਹੀਂ, ਜੇ ਉਸ ਲਿਖੇ ਅਨੁਸਾਰ ਜੀਵਨ ਨਹੀਂ ਢਾਲਣਾ। ਇੱਕ ਤੇ ਮੈਂ ਸਾਰਿਆਂ ਨੂੰ ਅਰਜ਼ ਕਰਾਂਗਾ ਕਿ ਜਿਹੜੇ ਪਾਠੀ ਨੇ ਜਾਂ ਪ੍ਰੋਗਰਾਮ ਬਣਾਉਣ ਵਾਲਿਆਂ ਨੂੰ ਖ਼ਾਸ ਕਰਕੇ ਧਿਆਨ ਰੱਖਣਾ ਚਾਹੀਦਾ ਹੈ। ਜਿਸ ਵੇਲੇ ਕੋਈ ਭੋਗ ਪਾਉਣਾ ਹੋਵੇ, ਪਹਿਲੋਂ ਦੱਸ ਦੇਣ ਕਿ ਰੁਮਾਲੇ ਦੀ ਜਰੂਰਤ ਨਹੀਂ ਨਾਲ। ਰੁਮਾਲਾ

ਚੜ੍ਹਾਉਣਾ ਇੱਕ ਰਿਵਾਜ਼ ਬਣ ਗਿਆ ਹੈ। ਤੁਸੀਂ ਇਹ ਦੱਸੋ ਕਿ ਜੇ ਰੋਜ਼ ਦਾ ਇਕ ਭੋਗ ਪਵੇ, ਤੀਹ ਭੋਗ ਮਹੀਨੇ ਵਿਚ ਪੈਣ, ਤੀਹ ਰੁਮਾਲੇ ਚੜ੍ਹਨ ਤਾਂ ਉਹ ਖ਼ਰਾਬ ਹੋਣਗੇ ਜਾਂ ਗ਼ਲਤ ਜਗ੍ਹਾ ਉਨ੍ਹਾਂ ਦੀ ਵਰਤੋਂ ਹੋਵੇਗੀ। ਰੁਮਾਲਾ ਉਦੋਂ ਚੜ੍ਹਾਇਆ ਜਾਵੇ, ਜਦੋਂ ਪਹਿਲਾ ਪੁਰਾਣਾ ਹੋ ਜਾਵੇ, ਉਹਦੀ ਲੋੜ ਹੋਵੇ। ਨਹੀਂ ਤੇ ਉਨੇ ਪੈਸਿਆਂ ਦਾ ਕੱਪੜਾ ਕਿਸੇ ਗ਼ਰੀਬ ਦੇ ਗਲ ਪੈ ਜਾਵੇ ਤਾਂ ਉਸ ਤੋਂ ਵੱਧ ਗੁਰੂ ਸਾਹਿਬ ਦੀ ਖ਼ੁਸ਼ੀ ਹੋ ਸਕਦੀ ਹੈ।

# ਤਿਆਗ ਦਾ ਸਰੂਪ

ਧਰਮ ਦੀ ਵਿਆਖਿਆ ਬੜੀ ਔਖੀ ਹੈ, ਅੱਖਰ ਤਿੰਨ ਹੀ ਨੇ, ਪਰ ਇਨ੍ਹਾਂ ਦੀ ਵਿਆਖਿਆ ਉਹ ਹੀ ਆਦਮੀ ਕਰ ਸਕਦਾ ਹੈ, ਜਿਸਦਾ ਇਨ੍ਹਾਂ ਅਨੁਸਾਰ ਜੀਵਨ ਹੋਵੇ। ਜਿਵੇਂ ਇੱਕ ਰਾਜਾ ਸੀ, ਉਸ ਦੀਆਂ ਚਾਰ ਰਾਣੀਆਂ ਸਨ। ਉਨ੍ਹਾਂ ਨੇ ਰਾਜੇ ਨੂੰ ਪੁੱਛਿਆ, 'ਤਿਆਗ ਦਾ ਕੀ ਸਰੂਪ ਹੈ?' ਰਾਜੇ ਨੇ ਕਿਹਾ, 'ਤੁਸਾਂ ਕੀ ਲੈਣਾ ਹੈ ਏਸ ਗੱਲ ਤੋਂ? ਰਾਣੀਆਂ ਨੇ ਜ਼ਿੱਦ ਕੀਤੀ, ਕਈ ਦਿਨ ਇਸ 'ਤੇ ਚਰਚਾ ਚਲਦੀ ਰਹੀ। ਇੱਕ ਦਿਨ ਰਾਜਾ ਸਾਧੂਆਂ ਵਾਲੇ ਕੱਪੜੇ ਪਾ ਕੇ, ਆ ਕੇ ਰਾਣੀਆਂ ਨੂੰ ਆਖਣ ਲੱਗਾ, 'ਅੱਜ ਤੋਂ ਤੁਸੀਂ ਮੇਰੀਆਂ ਮਾਤਾਵਾਂ, ਭੈਣਾਂ ਹੋ, ਐਹ ਰਾਜ ਭਾਗ ਨਾਲ ਮੇਰਾ ਕੋਈ ਵਾਸਤਾ ਨਹੀਂ, ਮੈਂ ਚੱਲਿਆਂ ਭਗਤੀ ਕਰਨ।' ਇਹ ਆਖ ਕੇ ਰਾਣੀਆਂ, ਵਜੀਰਾਂ ਦੇ ਬਹੁਤ ਜੋਰ ਲਾਉਣ 'ਤੇ ਵੀ ਰਾਜਾ ਨਹੀਂ ਰਿਹਾ, ਤੇ ਰਾਜੇ ਨੇ ਰਾਣੀਆਂ ਨੂੰ ਆਖਿਆ, 'ਇਹ ਹੈ ਤਿਆਗ ਦਾ ਸਰੂਪ।' ਵਿਆਖਿਆ ਕੁਝ ਹੋਰ ਚੀਜ਼ ਹੈ, ਪਰ ਅਮਲੀ ਜੀਵਨ ਵਿਚ ਹੋਣਾ, ਬਹੁਤ ਫ਼ਰਕ ਹੈ। ਇਸ ਤਰ੍ਹਾਂ ਹੀ ਜਿਨ੍ਹਾਂ ਦਾ ਅਮਲੀ ਜੀਵਨ ਬਹੁਤ ਉੱਚਾ ਹੋ ਜਾਂਦਾ ਹੈ, ਉਨ੍ਹਾਂ ਵਾਸਤੇ ਹੀ ਲਿਖਿਆ–

ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥

# ਗੁਰਬਾਣੀ ਅਨੁਸਾਰ ਸਿੱਖੀ

ਅਸੀਂ ਨਾਮਧਾਰੀ ਇਹ ਕੋਸ਼ਿਸ਼ ਕਰਦੇ ਹਾਂ ਕਿ ਗੁਰਬਾਣੀ ਦੇ ਅਨੁਸਾਰ ਸਿੱਖੀ ਨੂੰ ਸਮਝਿਆ ਜਾਵੇ। ਗੁਰਬਾਣੀ ਅਨੁਸਾਰ ਗੁਰੂ ਨੂੰ ਸਮਝਿਆ ਜਾਵੇ। ਸਤਿਗੁਰਾਂ ਨੇ ਲਿਖਿਆ ਹੈ -

ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ
ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥

ਇਸ ਤਰ੍ਹਾਂ ਵੀ ਲਿਖਿਆ ਹੈ -

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥

ਸਤਿਗੁਰੂ ਦੀ ਵਿਆਖਿਆ ਗੁਰਬਾਣੀ ਅਨੁਸਾਰ ਜੋ ਕੁੱਝ ਹੈ -

ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ
ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ
ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥

ਏਸ ਸੰਸਾਰ ਤੇ ਆ ਕੇ ਮਨੁੱਖ ਨੇ ਕੀ ਕਰਨਾ ਹੈ, ਇਹ ਪਤਾ ਸਤਿਗੁਰੂ ਤੋਂ ਲੱਗਦਾ ਹੈ। ਸਤਿਗੁਰੂ ਆਪਣੀ ਕਿਰਪਾ ਨਾਲ ਨਾਮ ਦੇਂਦਾ ਹੈ, ਜਿਹੜਾ ਜੀਵ ਦਾ ਕਲਿਆਣ ਕਰਦਾ ਹੈ।

# ਸਿੱਖ ਜਰੂਰ ਬਣੋ

ਮੈਂ ਨਾਮਧਾਰੀ ਨੌਜੁਆਨਾਂ, ਪੜ੍ਹਿਆਂ-ਲਿਖਿਆਂ, ਡਾਕਟਰਾਂ, ਸਾਹਿਤਕਾਰਾਂ, ਕਵੀਆਂ, ਇੰਜੀਨਿਅਰਾਂ ਤੇ ਜਿਹੜੇ ਵੀ ਬੁੱਧੀਜੀਵੀ ਸਮਝਦੇ ਨੇ ਆਪਣੇ ਆਪ ਨੂੰ, ਬੁੱਧੀ-ਜੀਵੀ ਬਾਰੇ, ਡਾ. ਸਰਦਾਰਾ ਸਿੰਘ ਜੌਹਲ ਕਹਿੰਦਾ ਹੈ ਕਿ ਸਿੱਖ ਤੇ ਬੁੱਧੀ-ਜੀਵੀ ਹੋ ਹੀ ਨਹੀਂ ਸਕਦਾ, ਕਿਸ ਕਰਕੇ? ਕਿ ਉਸਨੇ ਅਜੇ ਸਿੱਖਣਾ ਹੁੰਦਾ ਹੈ ਹੋਰ ਕੁੱਝ। ਸਿੱਖ ਜੇ ਆਪਣੇ ਆਪ ਨੂੰ ਬੁੱਧੀਜੀਵੀ ਸਮਝ ਲਵੇ ਫੇਰ ਤੇ ਗੱਲ ਖ਼ਤਮ ਹੋ ਗਈ ਸਿੱਖਣ ਵਾਲੀ। ਸਿੱਖ, ਭਾਵ ਕਿ ਤੂੰ ਹੋਰ ਸਿੱਖ। ਮੈਂ ਜਿਨ੍ਹਾਂ ਦਾ ਨਾਮ ਲਿਆ ਹੈ, ਇਨ੍ਹਾਂ ਸਾਰਿਆਂ ਨੂੰ ਅਰਜ਼ ਕਰਾਂਗਾ ਕਿ ਤੁਸੀਂ ਡਾਕਟਰ ਬਣੋ, ਵਕੀਲ ਬਣੋ, ਸਾਹਿਤਕਾਰ ਬਣੋ, ਕਵੀ ਬਣੋ, ਲੈਕਚਰਾਰ ਬਣੋ, ਤੁਸੀਂ M.L.A. ਬਣੋ, ਤੁਸੀਂ ਮਨਿਸਟਰ ਬਣੋ, ਚੀਫ਼ ਮਨਿਸਟਰ ਬਣੋ, ਕੁੱਝ ਵੀ ਬਣੋ, ਪਰ ਸਿੱਖ ਜਰੂਰ ਬਣੋ, ਇਨ੍ਹਾਂ ਸਾਰਿਆਂ ਅਹੁਦਿਆਂ ਤੋਂ ਸਿੱਖ ਬਹੁਤ ਉੱਚੀ ਚੀਜ਼ ਹੈ। ਸੱਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ ਜੀ) ਦੇ ਉਪਦੇਸ਼ ਵਿੱਚ ਬਚਨ ਆਉਂਦਾ ਹੈ, ਉਨ੍ਹਾਂ ਸਿੱਖੀ ਦਾ ਸਰੂਪ ਦੱਸ ਕੇ ਬਚਨ ਕੀਤਾ ਹੈ ਕਿ ਤੁਸੀਂ ਸਿੱਖ ਬਣਨਾ ਹੈ ਕਿ ਦੁਨੀਆਂਦਾਰ ਬਣਨਾ ਹੈ।

# ਸਿੱਖ ਦੀ ਤਾਰੀਫ਼

ਸਿੱਖ ਦੀ ਤਾਰੀਫ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇੱਕ ਉਪਦੇਸ਼ ਵਿੱਚ ਹੈ। ਭਗਤ ਕਿਸਨੂੰ ਕਿਹਾ ਜਾਂਦਾ ਹੈ - ਸਿੱਖ ਨੂੰ ਇਸਤਰੀ ਰੂਪ ਵਰਨਣ ਕੀਤਾ ਹੈ, ਨਾਲ ਹੀ ਸੱਚੇ ਪਾਤਸ਼ਾਹ ਨੇ ਬਚਨ ਕੀਤਾ ਹੈ, ਅੱਜ-ਕੱਲ੍ਹ ਦੀਆਂ ਮਾਈਆਂ ਦੀ ਗੱਲ ਨਹੀਂ ਮੈਂ ਕਰਦਾ, ਪੁਰਾਤਨ ਸੱਭਿਅਤਾ ਦੇ ਮੁਤਾਬਕ ਘਰ ਵਿੱਚ ਕੋਈ ਵੱਡਾ ਆ ਜਾਵੇ ਤੇ ਬੀਬੀਆਂ ਪੀੜ੍ਹੀ ਛੱਡ ਕੇ ਥੱਲੇ ਬੈਠ ਜਾਂਦੀਆਂ ਸਨ। ਆਪਣੇ ਆਪ ਨੂੰ -

ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨਾ ਜਾਣੀ,
ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ।
ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ।
ਜੋ ਪਿਰੁ ਭਾਵੈ ਸਾ ਸੋਹਾਗਣਿ,
ਸਾਈ ਪਿਰ ਕਉ ਮਿਲੈ ਸਿਆਣੀ।

ਜਿਹੜੀ ਉਹਨੂੰ ਚੰਗੀ ਲੱਗੇ। ਚੰਗਾ ਲੱਗਣਾ ਹੈ ਜਿਹੜਾ ਜਾਂ ਮਨ ਨੂੰ ਨੀਵਾਂ ਕਰਨਾ ਹੈ ਉਹ ਕਿਵੇਂ ਕਰਨਾ ਹੈ-

ਮਨ ਤੂੰ ਮਤ ਮਾਣੁ ਕਰਹਿ

ਜਿ ਹਉ ਕਿਛੁ ਜਾਣਦਾ

ਗੁਰਮੁਖਿ ਨਿਮਾਣਾ ਹੋਹੁ ॥

ਅੰਤਰਿ ਅਗਿਆਨੁ ਹਉ ਬੁਧਿ ਹੈ,

ਅਗਿਆਨ ਹਨੇਰਾ ਹੈ, ਉਹ ਕਾਹਦੇ ਨਾਲ ਹੁੰਦਾ ਹੈ, ਉਹ ਹਉਮੈ ਨਾਲ ਹੁੰਦਾ ਹੈ - ਅੰਤਰਿ ਅਗਿਆਨੁ ਹਉ ਬੁਧਿ ਹੈ - ਉਹ ਕਿਹੋ ਜਿਹਾ ਹਨੇਰਾ ਹੈ ਜੋ ਲਿਹਾਜ ਨਹੀਂ ਕਰਦਾ ਕਿਸੇ ਦਾ -

ਅੰਧਕਾਰ ਸੁਖਿ ਕਬਹਿ ਨ ਸੋਈ ਹੈ,

ਰਾਜਾ ਰੰਕੁ ਦੋਊ ਮਿਲਿ ਰੋਈ ਹੈ।

ਜੇ ਹਨੇਰਾ ਹੈ ਤਾਂ ਰਾਜੇ ਨੂੰ ਵੀ ਹਨੇਰਾ ਓਨਾ ਹੀ ਲੱਗਣਾ ਹੈ ਜਿੰਨਾਂ ਗ਼ਰੀਬ ਨੂੰ ਲੱਗਣਾ ਹੈ।

ਅੰਤਰਿ ਅਗਿਆਨੁ ਹਉ ਬੁਧਿ ਹੈ,

ਸਚਿ ਸਬਦਿ ਮਲੁ ਖੋਹੁ ॥

## ਸਿੱਖੀ ਵਿੱਚ ਲੱਚਕ ਹੋਵੇ

ਇੰਜੀਨਿਅਰ ਹੋਵੇ, ਜੱਜ ਹੋਵੇ, ਡਾਕਟਰ ਹੋਵੋ, ਵਕੀਲ ਹੋਵੋ, ਪਰ ਸਿਖ ਜਰੂਰ ਹੋਵੋ। ਕੋਈ ਵੀ ਕੰਮ ਕਰਨਾ ਹੋਵੇ ਤਾਂ ਸਿੱਖੀ ਨੂੰ ਪਹਿਲ ਦਿੱਤੀ ਜਾਵੇ। ਪਰ ਸਿੱਖੀ ਨੂੰ ਪਹਿਲ ਕੱਟੜਵਾਦ ਦੇ ਰੂਪ ਵਿੱਚ ਨਾ ਦਿੱਤੀ ਜਾਵੇ। ਉਹ ਵੀ ਠੀਕ ਨਹੀਂ, ਉਹਦੇ ਵਿੱਚ ਲੱਚਕ ਹੋਣੀ ਚਾਹੀਦੀ ਹੈ। ਪਿਆਰ ਹੋਣਾ ਚਾਹੀਦਾ ਹੈ, ਪਿਆਰ ਨਾਲ ਕਿਸੇ ਨੂੰ ਕੋਈ ਗੱਲ ਮਨਾਈ ਜਾ ਸਕਦੀ ਹੈ, ਨਫਰਤ ਜਾਂ ਗੁੱਸੇ ਨਾਲ ਨਹੀਂ।

# ਵੱਡੀ ਜਾਇਦਾਦ : ਸਿੱਖੀ

ਸਭ ਤੋਂ ਵੱਡੀ ਜਾਇਦਾਦ ਸਾਡੀ ਸਿੱਖੀ ਹੈ। ਹੋਰ ਸਾਰੀ ਮਿੱਟੀ ਦੀ ਮੁੱਠ ਐਵੇਂ ਹੀ ਹੈ। ਇਹ ਕਿਸੇ ਨਹੀਂ ਨਾਲ ਲੈ ਕੇ ਜਾਣੀ, ਨਾਲ ਜਾਣ ਵਾਲੀ ਚੀਜ਼ ਸਿੱਖੀ ਹੈ। ਉਹ ਜਿਹੜੀ ਕਿਸੇ ਮੁੱਲ ਨਹੀਂ ਮਿਲਦੀ। ਉਹਨੂੰ ਕੋਈ ਸੋਨੇ ਤੋਂ ਨਹੀਂ ਖਰੀਦ ਸਕਦਾ। ਕੋਈ ਵੋਟਾਂ ਨਾਲ ਨਹੀਂ ਖਰੀਦ ਸਕਦਾ। ਉਹ ਸਿਰਫ਼ ਸਤਿਗੁਰਾਂ ਦੇ ਚਰਨਾਂ ਨਾਲ ਪਿਆਰ ਲਾਇਆਂ ਹੀ ਖਰੀਦੀ ਜਾ ਸਕਦੀ ਹੈ।

ਤੁਸੀਂ ਨਾਮਧਾਰੀ ਅਤੇ ਦੂਸਰੇ ਸਿੱਖ ਵੀ ਆਪਣਾ ਸਿੱਖੀ ਸਰੂਪ ਨਾ ਗਵਾਓ। ਤੁਸੀਂ ਇਹ ਚੇਤਾ ਰੱਖੋ ਕਿ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ ਚਾਰ ਸਾਹਿਬਜ਼ਾਦੇ ਸਾਡੇ ਵਾਸਤੇ ਵਾਰੇ ਨੇ। ਤੇ ਤੁਹਾਨੂੰ ਆਖਿਆ ਹੈ ਕਿ ਤੁਸੀਂ ਮੇਰੇ ਪੁੱਤਰ ਹੋ। ਸਾਡੇ ਪੁੱਤਰ ਨੂੰ ਸੂਲ ਚੁੱਭੇ ਤੇ ਸਾਨੂੰ ਬੜੀ ਤਕਲੀਫ਼ ਹੁੰਦੀ ਹੈ, ਸਤਿਗੁਰਾਂ ਨੇ ਆਪਣੇ ਸਾਹਿਬਜ਼ਾਦੇ ਸ਼ਹੀਦ ਕਰਵਾਏ ਇਸ ਸਿੱਖੀ ਵਾਸਤੇ। ਮਾਸ, ਸ਼ਰਾਬ ਆਂਡੇ ਆਦਿ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਸ਼ਰਾਬ ਐਸੀ ਚੀਜ਼ ਹੈ ਕਿ ਕਿਸੇ ਧਰਮ ਵਿੱਚ ਪ੍ਰਵਾਨ ਨਹੀਂ, ਨਾ ਹਿੰਦੂਆਂ 'ਚ ਪ੍ਰਵਾਨ, ਨਾ ਸਿੱਖਾਂ 'ਚ, ਨਾ ਮੁਸਲਮਾਨਾਂ 'ਚ ਅਤੇ ਨਾ ਇਸਾਈਆਂ 'ਚ ਪ੍ਰਵਾਨ ਹੈ, ਪਰ ਤੁਰੀ ਸਾਰਿਆਂ 'ਚ ਫਿਰਦੀ ਹੈ।

# ਰਾਗ ਏਸ ਲਈ ਸਿੱਖੋ

ਇਹ ਬਹੁਤ ਜਰੂਰੀ ਗੱਲ ਹੈ ਕਿ ਹਰ ਨਾਮਧਾਰੀ ਦੇ ਬੱਚੇ ਨੂੰ, ਰਾਗ ਦੀ ਸਮਝ ਹੋਵੇ, ਬਾਣੀ ਬਹੁਤ ਰਾਗਾਂ ਵਿਚ ਉਚਾਰਨ ਕੀਤੀ ਹੈ ਸਤਿਗੁਰਾਂ ਨੇ, ਕਿੰਨੇ ਕੁ ਸਿੱਖ ਨੇ, ਜਿਨ੍ਹਾਂ ਨੂੰ ਰਾਗ ਬਾਰੇ ਜਾਣਕਾਰੀ ਹੈ। ਰਾਗ ਦੇ ਬਾਰੇ ਜਾਣਕਾਰੀ ਹੋਵੇ, ਪਰ ਏਸ ਕਰਕੇ ਨਾ ਹੋਵੇ ਕਿ ਬੰਬੇ ਜਾ ਕੇ ਐਕਟਰ ਜਾਂ ਐਕਟਰਸ ਬਨਣਾ ਹੈ। ਰਾਗ ਦੇ ਬਾਰੇ ਜਾਣਕਾਰੀ ਏਸ ਕਰਕੇ ਹੋਵੇ ਕਿ ਬਾਣੀ ਰਾਗਾਂ ਵਿਚ ਗਾਉਣੀ ਤੇ ਸੁਨਣੀ ਹੈ।

## ਬੱਚੇ ਕੱਚਾ ਦੁੱਧ ਹਨ...

ਬੱਚੇ ਤਾਂ ਕੱਚਾ ਦੁੱਧ ਹਨ। ਕੱਚੇ ਦੁੱਧ ਦਾ ਪਨੀਰ ਬਣਾ ਲਉ, ਖੋਆ ਬਣਾ ਲਉ, ਦਹੀਂ ਜਮਾ ਲਉ ਕਾੜ੍ਹ ਕੇ। ਬੱਚੇ ਤੇ ਇਸ ਤਰ੍ਹਾਂ ਦੇ ਹਨ। ਪਰ ਘਰ ਵਿੱਚ ਤੁਸੀਂ ਜਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋ, ਸਾਧ-ਸੰਗਤ ਦੀ ਨਿੰਦਿਆ ਕਰਦੇ ਹੋ, ਏਥੇ ਆ ਕੇ ਭਜਨ-ਬਾਣੀ ਵੀ ਕਰਦੇ ਹੋ, ਸਾਧ-ਸੰਗਤ ਵਿੱਚ ਵੀ ਬੈਠਦੇ ਹੋ। ਘਰ ਵਿੱਚ ਜਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋ, ਉਸਦਾ ਬੱਚਿਆਂ 'ਤੇ ਬਹੁਤ ਬੁਰਾ ਅਸਰ ਹੁੰਦਾ ਹੈ। ਤੁਸੀਂ ਹੱਢੇ ਵਰਤੇ ਹੋ, ਤੁਸੀਂ ਫੇਰ ਆਖ ਦੇਂਦੇ ਹੋ ਕਿ ਅਸੀਂ ਆਹ ਗ਼ਲਤੀ ਕੀਤੀ ਸੀ, ਪਰ ਬੱਚਾ ਸਮਝਦਾ ਹੈ ਕਿ ਮੈਂ ਜਿੱਥੇ ਚਲਾ ਗਿਆ ਹਾਂ, ਠੀਕ ਹਾਂ ਉੱਥੇ। ਬੱਚਿਆਂ ਨੂੰ ਹਮੇਸ਼ਾਂ ਸਾਧ-ਸੰਗਤ ਵਾਲੇ ਪਾਸੇ ਦੀ ਸਿੱਖਿਆ ਦਿਆ ਕਰੋ। ਆਦਮੀ ਤੋਂ ਗ਼ਲਤੀਆਂ ਹਮੇਸ਼ਾਂ ਹੁੰਦੀਆਂ ਨੇ, ਵੱਡਿਆਂ ਤੋਂ ਹੁੰਦੀਆਂ ਨੇ, ਛੋਟਿਆਂ ਤੋਂ ਵੀ ਹੁੰਦੀਆਂ ਨੇ, ਪਰ ਜੇ ਤੇ ਅਸੀਂ ਸਾਧ-ਸੰਗਤ ਨੂੰ ਆਪਣਾ ਟੱਬਰ ਸਮਝੀਏ, ਫੇਰ ਤੇ ਅਸੀਂ ਬਾਹਰ ਗ਼ਲਤੀ ਨਹੀਂ ਦੱਸਾਂਗੇ, ਆਪਣੇ ਪਰਿਵਾਰ 'ਚ ਬਹਿ ਕੇ ਆਖਾਂਗੇ, ਔਹ ਗੱਲ ਨਾ ਕਰੀਂ, ਬਾਹਰ ਪਤਾ ਲੱਗ ਗਿਆ ਤਾਂ ਆਪਣੀ ਬੇਇੱਜ਼ਤੀ ਹੋਵਗੀ।

## ਨਾਮਧਾਰੀ ਹਾਕੀ ਖਿਡਾਰੀਆਂ ਨੂੰ ਸਿੱਖਿਆ

ਜਿਸ ਤਰ੍ਹਾਂ ਬੱਚੇ ਕਛਿਹਰੇ ਤੇ ਪੱਗਾਂ ਨਾਲ ਖੇਡਦੇ ਹਨ, ਸਤਿਗੁਰੂ ਕਿਰਪਾ ਕਰਨ, ਇਹਨਾਂ ਦੇ ਅੰਦਰ ਹੰਕਾਰ ਨਾ ਆਵੇ ਅਤੇ ਇਹਨਾਂ ਨੂੰ ਹੋਰ ਤਾਕਤ ਬਖਸ਼ਣ ਕਿ ਇਹ ਭਾਰਤ ਤੋਂ ਬਾਹਰ ਜਾ ਕੇ ਵੀ ਅੰਤਰ ਰਾਸ਼ਟਰੀ ਪੱਧਰ 'ਤੇ ਜਿੱਤਾਂ ਪ੍ਰਾਪਤ ਕਰਨ, ਭਜਨ ਬਾਣੀ ਕਰਨ, ਪਹਿਰਾਵੇ ਠੀਕ ਰੱਖਣ ਤੇ ਲੋਕਾਚਾਰ ਤੋਂ ਬਚ ਕੇ ਰਹਿਣ। ਸਤਿਗੁਰੂ ਇਹਨਾਂ ਨੂੰ ਹੋਰ ਤਾਕਤ ਬਖਸ਼ਣ ਤੇ ਇਹ ਭਾਰਤ ਦਾ ਮਾਣ ਬਣ ਸਕਣ।

ਸਾਡੀ ਆਪਣੇ ਮਨ ਦੀ ਕਮਜ਼ੋਰੀ ਹੁੰਦੀ ਹੈ ਜਿਸ ਵੇਲੇ ਤਾਂ ਅਸੀਂ ਇਹ ਸੋਚਦੇ ਹਾਂ ਕਿ ਸਾਡਾ ਵਿਹਾਰ, ਜੇ ਪੱਗ ਟੇਢੀ ਨਾ ਕੀਤੀ ਤਾਂ ਨਹੀਂ ਚੱਲਣਾ, ਜੇ ਪੈਂਟ ਨਾ ਪਾਈ ਤਾਂ ਨਹੀਂ ਚੱਲਣਾ। ਵਿਹਾਰ ਚੱਲੇ ਜਾਂ ਨਾ ਚੱਲੇ ਪਰ ਇੱਕ ਨਾਮਧਾਰੀ-ਪੁਣਾ ਸਾਡਾ ਕਾਇਮ ਰਹੇ।

## ਬਖਸ਼ਬੰਦੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿੱਚ ਸੁਣਿਆ ਹੈ ਕਿ ਜਿਹੜਾ ਦਿਲੋਂ ਮੁਆਫ਼ੀ ਮੰਗਣ ਵਾਸਤੇ ਜਦੋਂ ਘਰੋਂ ਤੁਰਦਾ ਹੈ, ਉਹ ਘਰੋਂ ਤੁਰਦਾ ਹੀ ਬਖਸ਼ਿਆ ਜਾਂਦਾ ਹੈ। ਪਰ ਜਿਹੜਾ ਏਥੇ ਆ ਕੇ ਵੀ, ਢਿੱਡ 'ਚ ਕੋਈ ਗੱਲ ਰੱਖ ਕੇ ਮੁਆਫ਼ੀ ਮੰਗਦਾ ਹੈ, ਉਹਦੇ ਵਾਸਤੇ ਸੱਚੇ ਪਾਤਸ਼ਾਹ ਨੇ ਆਖਿਆ ਹੈ ਕਿ ਜੇ ਮੈਂ ਵੀ ਆਖ ਦਿਆਂ ਕਿ ਬਖਸ਼ਿਆ, ਉਹ ਤਾਂ ਵੀ ਨਹੀਂ ਬਖਸ਼ਿਆ ਜਾ ਸਕਦਾ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿੱਚ ਪੜ੍ਹਿਆ ਹੈ ਕਿ ਅੰਦਰੋਂ ਸਤਿਗੁਰੂ ਬਹੁਤ ਅਰਦਾਸ ਸੁਣਦਾ ਹੈ, ਬਾਹਰੋਂ ਨਹੀਂ ਏਨੀ ਸੁਣਦਾ। ਅਰਦਾਸ ਕਰਿਆ ਕਰੋ, ਸਤਿਗੁਰੂ-ਸੱਚੇ ਪਾਤਸ਼ਾਹ ਕਿਰਪਾ ਕਰਨ, ਮੇਰੇ 'ਤੇ ਵੀ, ਤੁਹਾਡੇ 'ਤੇ ਵੀ ਅਸੀਂ ਸਾਰੇ ਸਤਿਗੁਰਾਂ ਦੇ ਹੁਕਮਾਂ 'ਤੇ ਚੱਲੀਏ ਤੇ ਅਖ਼ੀਰ ਸਤਿਗੁਰਾਂ ਦੇ ਚਰਨਾਂ ਵਿੱਚ ਸੁਰਖਰੂ ਹੋ ਕੇ ਹਾਜ਼ਰ ਹੋ ਸਕੀਏ।

# ਸਰੀਰ ਦੇ ਝੜ੍ਹਾਈ ਕਰਨ ਤੇ...

ਕਿਸੇ ਪ੍ਰਾਣੀ ਦੇ ਸਰੀਰ ਛੱਡ ਜਾਣ ਤੇ ਜੋ ਕੁੱਝ ਗੁਰਮਤਿ ਵਿੱਚ ਹੈ ਮੈਂ ਤੁਹਾਨੂੰ ਬੜੇ ਪ੍ਰੇਮ ਨਾਲ ਅਰਜ਼ ਕਰਨੀ ਚਾਹਾਂਗਾ। ਗੁਰਬਾਣੀ ਵਿੱਚ ਲਿਖਿਆ ਹੈ -

'ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ।

ਸਤਿਗੁਰੂ ਰਾਮ ਸਿੰਘ ਜੀ ਹੁਕਮਨਾਮੇ ਵਿੱਚ ਲਿਖਦੇ ਹਨ ; 'ਜੇ ਕੋਈ ਪ੍ਰਾਣੀ ਸਰੀਰ ਛੱਡ ਜਾਏ, ਉਹਦੇ ਪਿੱਛੇ ਰੋਣਾ-ਪਿੱਟਣਾ ਨਹੀਂ। ਇੱਕ ਤਾਂ ਗੁਰੂ ਵੱਲੋਂ ਬੇਮੁਖੀ ਹੁੰਦੀ ਹੈ ਕਿ ਹੁਕਮ ਮੁੜਦਾ ਹੈ। ਦੂਸਰਾ ਇਹ ਕਿ ਰੋਣ ਤੇ ਸੀਂਢ ਦਾ ਪਾਣੀ ਉਸ ਪ੍ਰਾਣੀ ਤੇ ਡਿੱਗਦਾ ਹੈ, ਉਹ ਕਹਿੰਦਾ ਹੈ ਕਿ ਹੇ ਅਕਾਲ ਪੁਰਖ ਏਹਨਾ ਦਾ ਕੋਈ ਹੋਰ ਮਰੇ ਤੇ ਇਹ ਮੇਰਾ ਪਿੱਛਾ ਛੱਡਣ। ਇਹ ਸਤਿਗੁਰਾਂ ਦੇ ਹੁਕਮ ਨੇ ਅਰ ਸਹੀ ਨੇ।

ਸੋ ਸਤਿਗੁਰਾਂ ਦਾ ਇਹ ਹੁਕਮ ਹੈ ਕਿ ਉਹਦੇ ਵਾਸਤੇ ਜੋ ਕਰਨਾ ਬਣਦਾ ਹੈ, ਭਜਨ-ਪਾਠ-ਪੂਜਾ ਕੀਤੀ ਜਾਵੇ, ਜਿਸਦਾ ਉਹਨੂੰ ਜਾ ਕੇ ਫਾਇਦਾ ਹੋਣਾ ਹੈ।

ਜਿਨ੍ਹਾਂ ਨੂੰ ਪਤਾ ਵੀ ਹੈ, ਜੋ ਸਭ ਕੁੱਝ ਕਰ ਵੀ ਸਕਦੇ ਹਨ, ਉਹ ਵੀ ਜਦੋਂ ਮਨੁੱਖੀ ਜਾਮਾ ਧਾਰ ਕੇ ਆਉਂਦੇ ਨੇ, ਉਹ ਵੀ ਏਸੇ ਘਾਟ ਤੋਂ ਲੰਘਦੇ ਨੇ। ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨਾਲੋਂ ਵੱਡਾ ਤੇ ਅਸੀਂ ਕਿਸੇ ਨੂੰ ਮੰਨ ਨਹੀਂ ਸਕਦੇ, ਅਰ ਉਹ ਕਰਣ-ਕਾਰਣ

ਸਮਰੱਥ -

ਦਰ ਬਡਾਰ ਜਹੇ ਸੈਂਕੜੇ ਖੜੇ ਘੋੜੇ,
ਹਾਥੀ ਝੂਲਦੇ ਸਣੇ ਅੰਬਾਰੀਆਂ ਸਨ।
ਅੱਜ ਉਹ ਸਤਿਗੁਰੂ ਜੀ ਪਏ ਭੁੰਜੇ,
ਰੱਬਾ ਤੇਰੀਆਂ ਕੁਦਰਤਾਂ ਨਿਆਰੀਆਂ ਸਨ।

ਚਰਨਾਂ 'ਚ ਕੰਢੇ ਵੱਜੇ, ਕਿਸ ਤਰ੍ਹਾਂ ਮਾਛੀਵਾੜੇ 'ਚੋਂ ਨਿਕਲੇ, ਪਰਿਵਾਰ ਸਾਰਾ, ਸਾਹਿਬਜ਼ਾਦੇ ਚਾਰੇ ਸ਼ਹੀਦ ਹੋ ਗਏ। ਉਹ ਕਿਹੜੀ ਚੀਜ਼ ਸੀ, ਜੋ ਨਹੀਂ ਸਨ ਕਰ ਸਕਦੇ, ਪਰ ਜੋ ਹੁਕਮ ਹੈ, ਮੰਨਿਆਂ ਹੀ ਸੁੱਖ ਹੋ ਸਕਦਾ ਹੈ।

ਹਰਿ ਜਨੁ ਊਤਮੁ ਭਗਤੁ ਸਦਾਵੈ,
ਆਗਿਆ ਮਨਿ ਸੁਖੁ ਪਾਈ।

# ਗੁਰਮਤਿ ਦਰਿਆ ਸਮਾਨ ਵਿਸ਼ਾਲ

ਅਸੀਂ ਨਾਮਧਾਰੀ ਕੋਸ਼ਿਸ਼ ਕਰਦੇ ਹਾਂ ਕਿ ਗੁਰਬਾਣੀ ਅਨੁਸਾਰ ਸਿੱਖੀ ਨੂੰ ਸਮਝਿਆ ਜਾਵੇ। ਗੁਰਬਾਣੀ ਅਨੁਸਾਰ ਗੁਰੂ ਨੂੰ ਮੰਨਿਆ ਜਾਵੇ। ਗੁਰਬਾਣੀ ਅਨੁਸਾਰ ਮਰਿਯਾਦਾ ਨੂੰ ਧਾਰਣ ਕੀਤਾ ਜਾਵੇ, ਜਿੰਨੀ ਕੁ ਸਤਿਗੁਰੂ ਕਿਰਪਾ ਕਰੇ। ਗੁਰਮਤਿ ਬਹੁਤ ਵੱਡਾ ਖ਼ਜ਼ਾਨਾ ਹੈ। ਕਹਿੰਦੇ ਨੇ, ਤਾਨਸੈਨ ਬਹੁਤ ਵੱਡਾ ਸੰਗੀਤਕਾਰ ਹੋਇਆ ਹੈ, ਬਾਦਸ਼ਾਹ ਅਕਬਰ ਉਸ ਨੂੰ ਆਖਣ ਲੱਗਾ ਕਿ ਤੈਨੂੰ ਕਿੰਨਾ ਕੁ ਰਾਗ ਆਉਂਦਾ ਹੈ। ਉਹ ਬਾਦਸ਼ਾਹ ਨੂੰ ਦਰਿਆ ਦੇ ਕਿਨਾਰੇ ਲੈ ਗਿਆ, ਤਲਵਾਰ ਕੱਢ ਕੇ ਮਿਆਨ ਵਿੱਚੋਂ, ਪਾਣੀ 'ਚ ਡੋਬ ਕੇ ਬਾਹਰ ਕੱਢੀ ਤੇ ਜਿੰਨੇ ਪਾਣੀ ਦੇ ਤੁਪਕੇ ਤਲਵਾਰ ਤੋਂ ਡਿੱਗੇ ਤਾਂ ਕਹਿੰਦਾ, "ਮੈਨੂੰ ਐਨਾ ਕੁ ਰਾਗ ਆਉਂਦਾ ਹੈ ਸਿਰਫ਼, ਐਹ ਰਾਗ ਦਾ ਵਗਦਾ ਦਰਿਆ ਹੈ। ਗੁਰਮਤਿ ਇੱਕ ਬਹੁਤ ਵੱਡਾ ਦਰਿਆ ਹੈ, ਇਸ 'ਚੋਂ ਸਤਿਗੁਰੂ ਜਿਸ 'ਤੇ ਕਿਰਪਾ ਕਰੇ, ਜਿੰਨਾ ਕੁ ਹੁਕਮ ਮਨਵਾ ਲਵੇ। ਗੁਰਮਤਿ ਸਾਰੀ ਸਾਡੇ ਭਲੇ ਵਾਸਤੇ ਹੈ, ਨਦੀ ਆਪਣਾ ਪਾਣੀ ਆਪ ਨਹੀਂ ਪੀਂਦੀ, ਦਰਖਤ ਆਪਣੇ ਫ਼ਲ ਆਪ ਨਹੀਂ ਖਾਂਦਾ, ਦਰਖਤ ਦੂਜਿਆਂ ਨੂੰ ਛਾਵੇਂ ਸੁਖ ਦੇਂਦਾ ਹੈ, ਆਪ ਧੁੱਪ ਜਰ ਕੇ।

## ਗੁਰਮਤਿ ਦੇ ਧਾਰਣੀ ਬਣੋ

ਮਾਸ-ਸ਼ਰਾਬ ਦਾ ਤਿਆਗ ਕਰੋ, ਰੋਮਾਂ ਦੀ ਬੇਅਦਬੀ ਕਿਸੇ ਵੀ ਤਰ੍ਹਾਂ ਨਾ ਕਰੋ, ਨਾ ਤੌਲੀਏ ਨਾਲ ਘਸਾ ਕੇ। ਇਸ ਤਰ੍ਹਾਂ ਸੋਚਣਾ ਵੀ ਮਾੜਾ ਹੈ। ਜਿਹੜਾ ਸਤਿਗੁਰਾਂ ਨੇ ਸਾਨੂੰ ਹੁਕਮ ਕੀਤਾ ਹੈ, ਉਹਦੇ ਵਿੱਚ ਹੀ ਸਾਡਾ ਭਲਾ ਹੈ। ਤਗੜੇ ਹੋ ਕੇ ਨਾਮੁ ਜੱਪੋ, ਮਨੋ ਸਾਫ਼ ਹੋਵੋ, ਇੱਕ-ਦੂਜੇ ਨਾਲ। ਇੱਕ-ਦੂਜੇ ਨਾਲ ਲੜਾਈ-ਝਗੜਾ ਸਾਡਾ ਮੁੱਕੇ, ਇੱਕ-ਦੂਜੇ ਨੂੰ ਪਿਆਰ ਨਾਲ ਅਸੀਂ ਸਮਝਾਈਏ,

- ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥
- ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥

# ਸਾਦਗੀ

ਮੈਨੂੰ ਇਹ ਪਤਾ ਲੱਗਾ ਹੈ ਕਿ ਕਈ ਸਾਡੀਆਂ ਨਾਮਧਾਰੀ ਲੜਕੀਆਂ ਵੀ ਜਦੋਂ ਵਿਆਹੀਆਂ ਜਾਂਦੀਆਂ ਨੇ, ਸੌ-ਸੌ ਸੂਟ ਬਣਾ ਕੇ ਰੱਖਦੀਆਂ ਨੇ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਿੰਨੇ ਹੀ ਬੰਦੇ ਨੇ ਜਿਨ੍ਹਾਂ ਨੂੰ ਕੱਪੜਾ ਨਹੀਂ ਮਿਲਦਾ ਪਾਉਣ ਨੂੰ, ਕਿੰਨਿਆਂ ਨੂੰ ਰੋਟੀ ਨਹੀਂ ਮਿਲਦੀ ਖਾਣ ਨੂੰ, ਕਿੰਨਿਆਂ ਨੂੰ ਸੌਣ ਨੂੰ ਥਾਂ ਨਹੀਂ ਮਿਲਦਾ। ਇਹ ਪੈਸਾ ਓਧਰ ਲੱਗਣਾ ਚਾਹੀਦਾ ਹੈ ਕਿ ਸਾਡੇ ਸੂਟਾਂ 'ਤੇ ਹੀ ਲੱਗੀ ਜਾਵੇ। ਲੜਕੀਆਂ ਦੇ ਮਾਤਾ-ਪਿਤਾ ਤੇ ਸਹੁਰੇ ਵੀ ਅੱਖਾਂ ਮੀਟ ਕੇ ਇਸ ਹਨ੍ਹੇਰੇ ਵਿੱਚ ਭੱਜੇ ਜਾਂਦੇ ਨੇ ਤੇ ਪਤਾ ਨਹੀਂ ਉਸ ਹਨ੍ਹੇਰੇ ਨੇ ਸਾਨੂੰ ਕਿਹੜੇ ਟੋਏ ਵਿੱਚ ਸੁੱਟਣਾ ਹੈ। ਜਿਹੜੀਆਂ ਲੜਕੀਆਂ ਤੁਸੀਂ ਏਥੇ ਬੈਠੀਆਂ ਹੋ (ਵਿਦਿਅਕ ਸੰਮੇਲਨ ਸਮੇਂ) ਤੁਹਾਨੂੰ ਇਹ ਚਾਹੀਦਾ ਹੈ ਕਿ ਚਾਰ ਸੂਟ ਰੱਖੋ, ਇਹ ਵੀ ਬਹੁਤ ਜਿਆਦਾ ਨੇ, ਦੋ ਨਾਲ ਵੀ ਕੰਮ ਸਰ ਜਾਂਦਾ ਹੈ, ਪਰ ਚਾਰ ਸੂਟਾਂ ਤੋਂ ਵੱਧ ਬਿਲਕੁਲ ਤੁਹਾਡੇ ਘਰ ਵਿੱਚ ਹੋਰ ਕੱਪੜਾ ਨਹੀਂ ਹੋਣਾ ਚਾਹੀਦਾ ਤੇ ਉਹ ਸੂਟ ਫ਼ੈਸ਼ਨ ਵਾਲੇ ਨਹੀਂ ਹੋਣੇ ਚਾਹੀਦੇ, ਉਹ ਬਿਲਕੁਲ ਸਾਦੇ ਕੱਪੜੇ ਦੇ ਹੋਣੇ ਚਾਹੀਦੇ ਨੇ। ਸਾਦਗੀ ਸਭ ਤੋਂ ਜ਼ਰੂਰੀ ਹੈ ਜਿਹੜੀ ਅਸੀਂ ਆਪ ਅਪਨਾਈਏ ਤੇ ਲੋਕਾਂ ਨੂੰ ਏਸ ਪਾਸੇ ਲਾਈਏ।

# ਝਟਕਾ ਕਿ ਹਲਾਲ

ਗੁਰਬਾਣੀ ਅਨੁਸਾਰ -

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

ਇਹ ਛੱਤੀ ਅੰਮ੍ਰਿਤ ਜਿਹੜੇ ਨੇ, ਇਨ੍ਹਾਂ 'ਚ ਮਾਸ-ਸ਼ਰਾਬ ਨਹੀਂ ਲਿਖਿਆ। ਜਿਹੜਾ ਬਹੁਤ ਸਾਰੇ ਵਰਤਦੇ ਨੇ। ਤੁਸੀਂ ਇਹ ਦੱਸੋ ਕਿ ਇੱਕ ਮੁਸਲਮਾਨ ਨੇ ਆਪਣੇ ਤਰੀਕੇ ਨਾਲ ਬੱਕਰੇ ਦੇ ਗਲ ਤੇ ਛੁਰੀ ਰੱਖ ਦਿੱਤੀ ਤੇ ਹਿੰਦੂ ਨੇ ਆਪਣੇ ਤਰੀਕੇ ਨਾਲ ਰੱਖ ਦਿੱਤੀ, ਬੱਕਰੇ ਨੂੰ ਕਿਸੇ ਨੇ ਪੁੱਛਿਆ ਹੈ ਕਿ ਤੈਨੂੰ ਕਿਹੜੀ ਗੱਲ ਚੰਗੀ ਲਗਦੀ ਹੈ? ਰੱਬ ਨੂੰ ਮਿਲਣ ਦੇ ਰਾਹ 'ਚ ਮਾਸ ਤੇ ਸ਼ਰਾਬ ਸਭ ਤੋਂ ਵੱਡਾ ਅੜਿੱਕਾ ਹੈ। ਇੱਕ ਡਾਕਟਰ ਆਖਦਾ ਹੈ ਕਿ ਸ਼ਰਾਬ ਛੱਡ ਦੇ, ਤਾਂ ਜੋ ਛੱਡਦਾ ਹੈ। ਪਰ ਜੇਹੜਾ ਸਤਿਗੁਰਾਂ ਦੇ ਹੁਕਮ ਅਨੁਸਾਰ ਛੱਡਦਾ ਹੈ, ਉਹ ਵੱਡੀ ਤੇ ਚੰਗੀ ਗੱਲ ਹੈ।

ਕੋਈ ਆਦਮੀ ਕਿਸੇ ਵੀ ਮਜ਼ਬ ਦਾ ਹੋਵੇ, ਉਹ ਆਪਣੇ-ਆਪਣੇ ਗੁਰੂ ਤੋਂ ਸਿੱਖਿਆ ਲਵੇ ਅਤੇ ਜਿਹੜੇ ਵੀ ਤੁਹਾਡੇ ਆਖੇ ਲੱਗਣ, ਉਨ੍ਹਾਂ ਨੂੰ ਮਾਸ-ਸ਼ਰਾਬ ਤੋਂ ਹਟਾਉ। ਕਈ ਅਦਾਰਿਆਂ, ਕਲੱਬਾਂ ਦੇ ਮੈਂਬਰ ਬਣਾਉਂਦੇ ਹੋ, ਪਰ ਕਦੇ ਏਸ ਪਾਸੇ ਵੀ ਧਿਆਨ ਕਰਿਆ ਕਰੋ ਕਿ ਮਾਸ-ਸ਼ਰਾਬ ਤੋਂ ਹਟਾਉਣ ਲਈ ਅਸੀਂ ਸਾਲ ਵਿਚ ਕਿੰਨੇ ਮੈਂਬਰ ਬਣਾਏ ਹਨ, ਕਿੰਨਾ ਧਰਮ ਦਾ ਕੰਮ ਕੀਤਾ ਹੈ, ਜਿਸ ਨਾਲ ਸਾਡਾ ਪਾਰ ਉਤਾਰਾ ਹੋਣਾ ਹੈ।

## ਧਰਮ ਗ੍ਰੰਥ ਪੜ੍ਹਿਆ ਕਰੋ

ਨਾਮਧਾਰੀ ਨੌਂਜੁਆਨਾਂ ਨੂੰ ਮੈਂ ਅਰਜ਼ ਕਰਾਂ, ਪੜ੍ਹੋ ਬੇਸ਼ੱਕ, ਪੜ੍ਹਨ 'ਚ ਕੋਈ ਹਰਜ਼ ਨਹੀਂ, ਪਰ ਐਸੀ ਪੜ੍ਹਾਈ, ਜਿੱਥੋਂ ਇਹ ਜਾਪਦਾ ਹੋਵੇ ਕਿ ਮੇਰਾ ਪੈਰ ਤਿਲਕ ਜਾਣਾ ਹੈ, ਉਸ ਥਾਂ 'ਤੇ ਪੈਰ ਧਰਨ ਤੋਂ ਸੰਕੋਚ ਕਰੋ। ਸਿਨੇਮਾ ਨਾ ਵੇਖਿਆ ਕਰੋ, ਨਾਵਲ ਨਾ ਪੜ੍ਹਿਆ ਕਰੋ, ਜੇ ਪੜ੍ਹਨਾ ਹੈ ਤਾਂ ਗੁਰਬਾਣੀ, ਸਾਧੂਆਂ ਦੀ ਕਥਾ ਪੜ੍ਹਿਆ ਕਰੋ, ਰਮਾਇਣ ਪੜ੍ਹਿਆ ਕਰੋ, ਆਪਣੇ ਧਰਮ ਗ੍ਰੰਥ ਪੜ੍ਹਿਆ ਕਰੋ।

ਮਾਇਆ ਵਾਲੇ ਪਾਸੇ ਲੱਗ ਕੇ ਆਦਮੀ ਦੁਖੀ ਰਹਿੰਦਾ ਹੈ-

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ,
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥

ਦੋਹਾਂ ਹਾਲਤਾਂ ਵਿੱਚ ਹੀ- ਜੇ ਬਹੁਤ ਮਾਇਆ ਆ ਗਈ ਤਾਂ ਵੀ ਦੁੱਖ, ਜੇ ਥੋੜ੍ਹੀ ਹੋਈ ਤਾਂ ਵੀ, ਸੱਚੇ ਪਾਤਸ਼ਾਹ ਨੇ ਇਹ ਵੀ ਹੁਕਮ ਕੀਤਾ ਹੈ ਕਿ ਜਿਹੜੇ ਸਾਧ-ਸੰਗਤ ਵਾਲੇ ਪਾਸੇ ਲੱਗਦੇ ਨੇ, ਨਾਮ ਵਾਲੇ ਪਾਸੇ ਲੱਗ ਕੇ, ਜੇ ਮਾਇਆ ਥੋੜ੍ਹੀ ਵੀ ਹੈ ਉਨ੍ਹਾਂ ਨੂੰ ਦੁੱਖ ਨਹੀਂ ਹੁੰਦਾ।

# ਜਨਮ-ਦਿਨ ਮਨਾਉਣ ਬਾਰੇ

ਅੱਜ-ਕੱਲ੍ਹ ਬੜਾ ਰਿਵਾਜ਼ ਹੈ, ਜਨਮ-ਦਿਨ ਮਨਾਉਣ ਦਾ, ਮਾਤਾ-ਪਿਤਾ ਬੱਚਿਆਂ ਦੇ ਜਨਮ ਦਿਨ ਮਨਾਉਂਦੇ ਨੇ, ਮੈਨੂੰ ਨਹੀਂ ਯਾਦ ਕਿ ਮੈਂ ਕਿਸੇ ਘਰ ਗਿਆ ਹੋਵਾਂ ਤੇ ਉਨ੍ਹਾਂ ਆਖਿਆ ਹੋਵੇ ਕਿ ਅੱਜ ਸਾਡੇ ਮਾਤਾ-ਪਿਤਾ ਦਾ ਜਨਮ-ਦਿਨ ਹੈ। ਇਹ ਸਾਰੀ ਪਰੰਪਰਾ ਪੱਛਮ ਤੋਂ ਆਈ ਹੈ ਤੇ ਉਲਟਾ ਰਿਵਾਜ਼ ਚੱਲਿਆ ਹੈ। ਸਾਡਾ ਰਿਵਾਜ਼ ਸੀ ਕਿ ਬੱਚੇ ਸਵੇਰੇ ਇਸ਼ਨਾਨ ਕਰਕੇ ਮਾਤਾ-ਪਿਤਾ ਦੇ ਪੈਰੀਂ ਹੱਥ ਲਾਉਣ। ਅੱਜ-ਕੱਲ ਛੇਕ-ਹੈਂਡ (ਹੱਥ ਮਿਲਾਉਣ) ਦਾ ਰਿਵਾਜ਼ ਹੈ।

## ਵਿਆਹ ਦੀ ਇੱਕੋ ਰਸਮ ਹੋਵੇ

ਵਿਆਹਾਂ ਬਾਰੇ ਸਾਰੇ ਯਾਦ ਰੱਖਿਓ, ਤੁਹਾਡੇ ਲੜਕੇ, ਭੈਣਾਂ, ਭਤੀਜੇ ਜਿਹੜਾ ਵੀ ਆਖੇ ਲੱਗੇ, ਵਿਆਹ ਕਰਨ ਵੇਲੇ ਬਗੈਰ ਇਸ ਗੱਲ ਤੋਂ ਕੋਈ ਰਸਮ ਨਹੀਂ ਕਰਨੀ ਕਿ ਸਿਰਫ ਏਨੀ ਗੱਲ ਕਰ ਲੈਣੀ ਹੈ, ਲੜਕੇ ਅਤੇ ਲੜਕੀ ਦੇ ਮਾਤਾ-ਪਿਤਾ ਨੇ ਕਿ ਮੇਰਾ ਲੜਕਾ ਤੇਰੀ ਲੜਕੀ ਵਾਸਤੇ ਹੈ ਜਾਂ ਮੇਰੀ ਲੜਕੀ ਤੇਰੇ ਲੜਕੇ ਵਾਸਤੇ ਹੈ, ਉਸ ਬਾਅਦ ਅੱਸੂ ਦੇ ਮੇਲੇ, ਹੋਲੇ-ਮਹੱਲੇ ਜਾਂ ਕਿਸੇ ਹੋਰ ਮੇਲੇ ਦੀ ਤਾਰੀਖ਼ ਨੀਯਤ ਕਰ ਲੈਣੀ ਹੈ ਅਤੇ ਵਿਆਹ ਕਰ ਦੇਣਾ ਹੈ। ਇਸ ਤੋਂ ਪਹਿਲਾਂ ਜਾਂ ਬਾਅਦ ਵਿਚ ਕੋਈ ਰਸਮ ਨਹੀਂ ਕਰਨੀ।

ਸਤਿਗੁਰਾਂ ਦੀ ਮਰਿਯਾਦਾ ਨੂੰ ਕਦੇ ਵੀ ਤੋੜਨ ਦਾ ਯਤਨ ਨਾ ਕਰਿਆ ਕਰੋ, ਉਹ ਟੁੱਟ ਤੇ ਸੱਕਦੀ ਨਹੀਂ। ਜੇ ਆਦਮੀ ਸਿਰ ਮਾਰ ਕੇ ਲੋਹੇ ਦੀ ਅਹਿਰਣ ਨੂੰ ਤੋੜਨਾ ਚਾਹਵੇ ਤਾਂ ਜੋ ਉਸ ਸਿਰ ਦਾ ਹਾਲ ਹੋ ਸਕਦਾ ਹੈ। ਉਹ ਹਾਲ ਸਾਡਾ ਹੋ ਸਕਦਾ ਹੈ, ਮਰਿਯਾਦਾ ਨਾਲ ਟੱਕਰ ਲੈਣ ਨਾਲ।

# ਅਰਦਾਸ ਜਰੂਰ ਯਾਦ ਕਰੋ

ਤੁਸੀਂ ਧਿਆਨ ਕਰੋ ਚੰਗੀ ਤਰ੍ਹਾਂ ਕਿ ਜਦੋਂ ਲੜਕੇ-ਲੜਕੀ ਦਾ ਅਨੰਦ ਕਾਰਜ ਹੁੰਦਾ ਹੈ ਤਾਂ ਪਹਿਲਾਂ ਅਰਦਾਸ ਸੁਣੀ ਜਾਂਦੀ ਹੈ। ਭਾਵੇਂ ਉਨ੍ਹਾਂ ਨੌਜੁਆਨਾਂ ਨੇ ਡਾਕਟਰੀ ਪਾਸ ਕੀਤੀ ਹੋਵੇ, ਭਾਵੇਂ ਵਕਾਲਤ ਕੀਤੀ ਹੋਵੇ ਜਾਂ ਕਿੰਨਾ ਵੀ ਪੜ੍ਹਿਆ ਲਿਖਿਆ ਹੋਵੇ ਪਰ ਜੇ ਉਸ ਨਾਮਧਾਰੀ ਨੂੰ ਅਰਦਾਸ ਨਹੀਂ ਆਉਂਦੀ ਤਾਂ ਉਹਦਾ ਕੱਖ ਨਹੀਂ ਬਣਦਾ। ਜਿਹਦੇ ਆਪਣੇ ਪੈਰ ਹੀ ਨਹੀਂ ਉਹਨੇ ਤੁਰਨਾ ਕਿੱਥੋਂ ਹੈ?

## ਸਤਿਗੁਰੂ ਵਾਲਾ ਪੱਖ ਧਾਰਣ ਕਰੋ

ਲੜਕੇ ਲੜਕੀਆਂ ਦੇ ਵਿਆਹ ਉਦੋਂ ਹੁੰਦੇ ਨੇ, ਜਦੋਂ ਉਹ ਬਾਲਗ ਹੋ ਜਾਂਦੇ ਨੇ, ਜੇ ਉਨ੍ਹਾਂ ਦੇ ਮਾਤਾ-ਪਿਤਾ ਦਾਜ ਲੈਣ ਦੇਣ ਬਾਰੇ ਆਖਣ ਵੀ ਤਾਂ ਉਹ ਆਖਣ ਕਿ ਅਸੀਂ ਹੁਣ ਬਾਲਗ ਹਾਂ, ਅਸੀਂ ਵੇਖਣਾ ਹੈ ਕਿ ਦਾਜ ਵਗੈਰਾ ਲੈਣਾ ਗਲਤ ਹੈ ਕਿ ਠੀਕ। ਮੇਰੇ ਕੋਲ ਕਈ ਲੜਕੇ-ਲੜਕੀਆਂ ਆ ਕੇ ਸ਼ਿਕਾਇਤ ਕਰਦੇ ਨੇ ਕਿ ਅਸੀਂ ਤੇ ਦਾਜ ਵਗੈਰਾ ਨਹੀਂ ਚਾਹੁੰਦੇ ਪਰ ਸਾਡੇ ਮਾਤਾ-ਪਿਤਾ ਚਾਹੁੰਦੇ ਨੇ ਲੈਣਾ-ਦੇਣਾ। ਸਾਡਾ ਨਾਮ ਵੀ ਨਾ ਲਇਓ, ਪਰ ਆਪ ਜੀ ਉਨ੍ਹਾਂ ਨੂੰ ਰੋਕ ਦਿਉ। ਮਾਤਾ-ਪਿਤਾ ਨੂੰ ਵੀ ਚਾਹੀਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਤਿਗੁਰਾਂ ਵਾਲੇ ਪਾਸੇ ਲਾਉਣ। ਪ੍ਰਹਲਾਦ ਇੱਕ ਛੋਟਾ ਜਿਹਾ ਬੱਚਾ ਸੀ, ਸਤਿਗੁਰੂ ਵਾਲਾ ਪੱਖ ਧਾਰਣ ਕਰਨ ਕਰਕੇ ਇੱਕ ਵੱਡਾ ਰਾਜਾ ਵੀ ਉਸਦਾ ਕੁਝ ਨਹੀਂ ਵਿਗਾੜ ਸਕਿਆ, ਜੋ ਆਪਣੇ ਆਪ ਨੂੰ ਸੰਸਾਰ ਦਾ ਮਾਲਕ ਸਮਝਦਾ ਸੀ। ਉਹਦੀ ਹਾਰ ਹੋਈ ਤੇ ਪ੍ਰਹਲਾਦ ਦੀ ਜਿੱਤ ਹੋਈ ਸੀ। ਦ੍ਰੋਪਤੀ, ਇੱਕ ਔਰਤ ਸੀ, ਉਸਦੀ ਜਿੱਤ ਹੋਈ ਸੀ, ਦੁਰਯੋਧਨ ਦੀ ਹਾਰ ਹੋਈ। ਸੋ ਆਪਾਂ ਪਹਿਲਾਂ ਹੀ ਜਿੱਤ ਵਾਲਾ ਪਾਸਾ ਅਪਣਾ ਲਈਏ ਤਾਂ ਚੰਗੀ ਗੱਲ ਹੈ।

## ਨਾਮਧਾਰੀ ਸਿੱਖ ਬੱਚਿਆਂ ਦੇ ਵਿਆਹ ਨਾਮਧਾਰੀ ਪ੍ਰਵਾਰਾਂ 'ਚ ਕਰਿਆ ਕਰੋ

ਪਾਕਿਸਤਾਨ ਬਨਣ ਤੋਂ ਬਾਅਦ ਦੀ ਗੱਲ ਹੈ, ਮੈਂ ਪਟਿਆਲੇ ਗਿਆ ਚਕਰਵਰਤੀ ਜੀ ਦੇ ਘਰ। ਉੱਥੇ ਇਕ ਬੀਬੀ ਮੈਨੂੰ ਮਿਲੀ, ਉਸਨੇ ਮੈਨੂੰ ਆਖਿਆ ਕਿ ਮੇਰੇ ਮਾਤਾ ਪਿਤਾ ਨੇ, ਇਹ ਵੇਖਿਆ ਹੈ ਕਿ ਉਨ੍ਹਾਂ ਕੋਲ ਪੈਸੇ ਬੜੇ ਨੇ, ਟੱਬਰ ਬੜਾ ਤਗੜਾ ਹੈ, ਬੰਦਿਆਂ ਵਾਲੇ ਨੇ, ਇਹ ਵੇਖ ਕੇ ਮੇਰਾ ਉੱਥੇ ਵਿਆਹ ਕਰ ਦਿੱਤਾ ਹੈ। ਨਾਮਧਾਰੀ ਮਾਤਾ-ਪਿਤਾ ਨੇ ਖੁੱਲ੍ਹਿਆਂ (ਗੈਰ ਨਾਮਧਾਰੀ) ਵੱਲ ਕੁੜੀ ਵਿਆਹ ਦਿੱਤੀ, ਉਹ ਲੜਕੀ ਮੇਰੇ ਕੋਲ ਆਈ, ਉਸਨੇ ਆਖਿਆ ਕਿ ਅੱਜ ਮੈਂ ਆਈ ਹਾਂ, ਆਪਣੇ ਘਰ ਦਿਆਂ ਤੋਂ ਚੋਰੀ, ਪਤਾ ਨਹੀਂ ਫੇਰ ਮਿਲ ਸਕਾਂਗੀ ਕਿ ਨਹੀਂ, ਪਰ ਘਰ ਵਿੱਚ ਜੋ ਮੇਰੀ ਹਾਲਤ ਹੈ ਮੈਂ ਹੀ ਜਾਣਦੀ ਹਾਂ, ਮੇਰੇ ਮਾਤਾ-ਪਿਤਾ ਨੂੰ ਕੋਈ ਫ਼ਿਕਰ ਨਹੀਂ ਏਸ ਗੱਲ ਦਾ। ਸਾਰੀ-ਸਾਰੀ ਰਾਤ ਮੇਰੇ ਹੱਥ ਪਾਵਿਆਂ ਥੱਲੇ ਦੇ ਛੱਡਦੇ ਨੇ ਕਿ ਤੂੰ ਮਾਸ ਬਣਾ, ਪਰ ਮੈਥੋਂ ਮਾਸ ਬਣਦਾ ਨਹੀਂ। ਸੋ ਤੁਸੀਂ ਨਾਮਧਾਰੀ ਸਿੱਖ ਵੇਖੋ, ਉਹਦੀ ਜਾਇਦਾਦ ਘੱਟ ਵੀ ਹੋਵੇ, ਤਾਂ ਵੀ ਉੱਥੇ ਕਰੋ। ਚੰਗੀ ਜਾਇਦਾਦ ਵਾਲੇ ਦੇ, ਅਮੀਰ ਵੱਲ ਕਰੋਗੇ ਤਾਂ ਉੱਥੇ ਤਕਲੀਫ਼ਾਂ ਆਉਂਦੀਆਂ ਹੀ ਨੇ।

ਵਿਆਹ ਵਾਲਿਆਂ ਨੂੰ ਆਖਣਾ ਹੈ ਕਿ ਅਨੰਦ ਇੱਕੋ ਵੇਰੀਂ ਹੁੰਦਾ ਹੈ, ਏਹਨੂੰ ਘੜੀ-ਮੁੜੀ ਨਾ ਕਰਿਆ ਕਰੋ ਜਾ ਕੇ। ਜੇ ਕੋਈ ਕੰਮ ਗ਼ਲਤ ਕਰਨਾ ਹੈ ਜਾ ਕੇ, ਅੱਗੋਂ ਵਿਆਹ ਦਾ (ਹੋਰ ਰਸਮਾਂ ਪਾਰਟੀ, ਮੁਕਲਾਵਾ ਵਗੈਰਾ) ਉਹ ਸਾਡੇ ਤੋਂ ਚੋਰੀ ਕਰ ਸਕਦੇ ਹੋ, ਜਿਨ੍ਹਾਂ ਸਤਿਗੁਰਾਂ ਦੀ ਇਹ ਮਰਿਯਾਦਾ ਹੈ, ਉਨ੍ਹਾਂ ਤੋਂ ਚੋਰੀ ਨਹੀਂ ਹੋਣੀ। ਉਹ ਕਿਸੇ ਨਾ ਕਿਸੇ ਢੰਗ ਨਾਲ ਝਗੜੇ ਫ਼ਸਾਦ, ਜਮਾਨਤਾਂ ਤੇ ਮੁਕੱਦਮੇ, ਇੱਕ-ਦੂਜੇ ਨੂੰ ਅੰਦਰ ਕਰਵਾਉਣਾ, ਇਹ ਸਾਰਾ ਕੁਝ ਤੁਹਾਡੇ ਸਾਹਮਣੇ ਹੁੰਦਾ ਹੈ, ਇਹ ਕਿਉਂ ਹੁੰਦਾ ਹੈ? ਆਪਾਂ ਗ਼ਲਤੀਆਂ ਕਰਦੇ ਹਾਂ ਤਾਂ ਹੁੰਦਾ ਹੈ। ਇੱਕ ਬਲਵੰਤ ਸਿੰਘ ਮਿਸਤਰੀ ਸਿੰਘ ਹੈ ਢੋਟੀਆਂ ਦਾ, ਗੰਗਾ ਨਗਰ ਰਹਿੰਦਾ ਹੈ, ਕਈ ਸਾਲ ਹੋ ਗਏ ਨੇ, ਜਦੋਂ ਮੈਂ ਉੱਥੇ ਗਿਆ ਪਹਿਲੀ ਵੇਰਾਂ, ਸੱਚੇ ਪਾਤਸ਼ਾਹ ਤੋਂ ਬਾਅਦ, ਆਂਹਦਾ, ਕਿ ਮੈਂ ਬੜਾ ਦੁਖੀ ਹਾਂ। ਮੈਂ ਆਖਿਆ ਕੀ ਗੱਲ? ਉਸ ਕਿਹਾ ਕਿ ਮੈਂ ਆਪਣੀ ਕੁੜੀ ਦਾ ਵਿਆਹ ਜਿੱਥੇ ਕੀਤਾ ਸੀ, ਉਹ ਮੁੰਡਾ ਬੀ.ਡੀ.ਓ. ਹੈ। ਨਾਮਧਾਰੀ ਤੇ ਹੈ ਨਹੀਂ ਸੀ ਉਹ। ਤੇ ਹੁਣ ਉਹ ਆਖਦਾ ਹੈ ਕਿ ਮੈਨੂੰ ਦੂਜੀ ਕੁੜੀ ਦਾ ਸਾਕ ਵੀ ਦੇਹ। ਮੈਂ ਪੁੱਛਿਆ ਕਿ ਤੂੰ ਪਹਿਲੀ ਕੁੜੀ ਦਾ ਸਾਕ ਕੀਤਾ ਤੇ ਕੁੱਝ ਦਾਜ ਦਿੱਤਾ ਸੀ। ਕਹਿੰਦਾ, ਹਾਂ ਦਾਜ ਤੇ ਦਿੱਤਾ ਸੀ। ਮੈਂ ਆਖਿਆ ਫੇਰ ਉਹ ਕੁੜੀ ਤੇ ਨਹੀਂ ਮੰਗਦਾ, ਹੋਰ ਦਾਜ ਮੰਗਦਾ ਹੈ ਤੇਰੇ ਕੋਲੋਂ। ਉਸ ਨੇ ਆਖਿਆ, ਫਿਰ ਮੈਂ ਕੀ ਕਰਾਂ? ਮੈਂ ਆਖਿਆ ਜੇ ਮੇਰੀ ਮੰਨਣੀ ਹੈ, ਕੁੜੀ ਮੈਂ ਵੇਖੀ ਸੀ, ਬਹੁਤ ਸੁਨੱਖੀ ਕੁੜੀ ਤੇ ਉਹਦੇ ਕੋਲ ਮੁੰਡਾ ਵੀ। ਤੇ ਫੇਰ ਉਹਨੂੰ ਦੂਜੇ ਵਿਆਹ ਦੀ ਕੀ ਲੋੜ ਸੀ? ਪੈਸਾ; ਮੈਂ

ਆਖਿਆ, ਜੇ ਮੇਰੀ ਮੰਨਣੀ ਹੈ ਤਾਂ ਜਿਹੜੀ ਵਿਆਹੀ ਹੈ, ਉਹਨੂੰ ਵੀ ਘਰ ਰੱਖ ਤੇ ਉਹਨੂੰ ਆਖ ਕਿ ਤੂੰ ਜਿੱਥੇ ਮਰਜ਼ੀ ਕਰਵਾ ਲੈ, ਮੈਂ ਇਹ ਵੀ ਨਹੀਂ ਤੋਰਦਾ ਤੇਰੇ ਕੋਲ। ਮੇਰਾ ਮਤਲਬ ਕਹਿਣ ਤੋਂ ਹੈ ਕਿ ਇਸ ਤਰ੍ਹਾਂ ਦੀਆਂ ਅੜਚਣਾਂ ਪੈਦਾ ਹੋ ਜਾਂਦੀਆਂ ਨੇ। ਪਰ ਕਈ ਬਾਹਰ ਖੁੱਲ੍ਹਿਆਂ 'ਚ ਜਿਹੜੇ ਨਾਮਧਾਰੀ ਨਹੀਂ ਵੀ। ਕਈ ਉਹ ਵੀ ਬੜਾ ਉੱਦਮ ਕਰਦੇ ਨੇ। ਇੱਕ ਮੁੰਡੇ ਦਾ ਵਿਆਹ ਹੋਇਆ, ਦੁਆਬੇ ਦੀ ਗੱਲ ਹੈ, ਮੈਨੂੰ ਪਿੰਡ ਨਹੀਂ ਯਾਦ ਕਿ ਕਿਹੜਾ ਹੈ। ਵਿਆਹ ਤੋਂ ਬਾਅਦ ਕੁੜੀ ਜਿਸ ਵੇਲੇ ਘਰ ਆਈ, ਫੇਰ ਜਦੋਂ ਪੇਕਿਆਂ ਨੂੰ ਚੱਲੀ ਤੇ ਉਹ ਬੜੀ ਰੋਈ। ਮੁੰਡੇ ਨੇ ਪੁੱਛਿਆ ਕਿ ਰੋਂਦੀ ਕਿਉਂ ਹੈ ਤੂੰ? ਉਹ ਆਖਦੀ ਹੈ ਕਿ ਤੀਹ ਹਜ਼ਾਰ ਰੁਪਇਆ ਮੇਰੇ ਪਿਉ ਨੇ ਕਰਜ਼ਾ ਚੁੱਕ ਕੇ ਮੇਰਾ ਵਿਆਹ ਕੀਤਾ ਹੈ ਤੇ ਪੈਸੇ ਤੁਹਾਡੇ ਘਰਦਿਆਂ ਨੂੰ ਦਿੱਤੇ ਨੇ। ਹੁਣ ਜਦੋਂ ਮੈਂ ਵਾਪਸ ਆਉਣਾ ਹੈ ਤੇ ਆ ਨਹੀਂ ਸਕਣਾ ਕਿਉਂਕਿ ਉਸਨੇ ਕਰਜਾ ਚੁੱਕ ਕੇ ਸਾਰਾ ਕੁੱਝ ਕਰ ਦਿੱਤਾ ਹੈ, ਹੁਣ ਤੇ ਉਹਦੇ ਕੋਲ ਪੈਸਾ ਕੋਈ ਨਹੀਂ, ਮੈਂ ਕਿਸ ਤਰ੍ਹਾਂ ਆਵਾਂਗੀ। ਉਸ ਮੁੰਡੇ ਨੇ ਕਿਹਾ ਕਿ ਤੂੰ ਫ਼ਿਕਰ ਨਾ ਕਰ, ਜਾ ਤੂੰ। ਉਹ ਚਲੀ ਗਈ ਤੇ ਜਦੋਂ ਮੁੰਡਾ ਕੁੜੀ ਨੂੰ ਲੈਣ ਗਿਆ ਤੇ ਉੱਥੇ ਹੀ ਰਹਿ ਪਿਆ। ਪਿਉ ਚਿੱਠੀਆਂ ਪਾਵੇ। ਮੁੰਡੇ ਨੇ ਕਿਹਾ ਕਿ ਪਹਿਲਾਂ ਤੀਹ ਹਜਾਰ ਤੇਰਾ ਪੂਰਾ ਹੋਵੇਗਾ ਫੇਰ ਆਉਣਾ ਹੈ ਮੈਂ। ਫੇਰ ਉਸ ਦੇ ਪਿਤਾ ਨੇ ਤਰਲੇ ਕਰਕੇ ਲੈ ਆਂਦਾ ਮੁੰਡੇ ਨੂੰ। ਕਈ ਕਹਿੰਦੇ ਨੇ, ਕੀ ਕਰੀਏ ਫਿਰ? ਐਹੋ ਜਿਹਾ ਕੰਮ ਕਰੋ। ਆਪੇ ਅਕਲ ਆ ਜਾਂਦੀ ਹੈ ਅਗਲੇ ਨੂੰ। ਤੇ ਵਿਆਹ ਵਾਲੇ ਜਿਹੜੇ ਨੇ ਉਹ ਕਿਰਪਾ ਕਰਨ ਕੋਈ ਗ਼ਲਤ ਕੰਮ ਨਾ ਕਰਨ। ਸਾਡੇ ਵਾਸਤੇ ਬੜੀ ਮੁਸ਼ਕਿਲ ਬਣਦੀ ਹੈ, ਫੇਰ ਲੋਕ ਆਖਦੇ ਨੇ ਤੁਹਾਡੇ ਕੋਲ ਵਿਆਹ ਕਰਕੇ ਫੇਰ ਏਸ ਤਰ੍ਹਾਂ ਕਰਦੇ ਨੇ।

## ਪ੍ਰੇਰਣਾ ਸ੍ਰੋਤ-ਅਨੰਦ ਕਾਰਜ

ਤੁਹਾਡੀ (ਕੀਨੀਆਂ ਦੀ ਸੰਗਤ ਦਾ) ਇੱਕ ਗੱਲ ਦਾ ਉੱਥੇ (ਥਾਈਲੈਂਡ ਦੀ ਸੰਗਤ 'ਤੇ) ਬੜਾ ਅਸਰ ਹੋਇਆ ਹੈ ਕਿਉਂਕਿ ਅਸਰ ਉੱਥੇ ਹੁੰਦਾ ਹੈ, ਜਿੱਥੇ ਅਸਰ ਲੈਣ ਵਾਲਾ ਥਾਂ ਬਣਿਆ ਹੋਵੇ। ਦੂਜੇ ਥਾਂ ਅਸਰ ਕਦੇ ਨਹੀਂ ਹੁੰਦਾ। ਜਿਹੜਾ ਕਰੰਟ ਬਿਜਲੀ ਦਾ ਗਿੱਲੀ ਲੱਕੜ ਵਿੱਚ ਦੀ ਲੰਘ ਸਕਦਾ ਹੈ, ਸੁੱਕੀ ਲੱਕੜ ਵਿੱਚ ਦੀ ਕਦੇ ਨਹੀਂ ਲੰਘੇਗਾ। ਇੱਥੇ ਸਿਆਮ ਵਾਲੇ ਸਿੰਘ ਆਏ ਸਨ, ਤੁਹਾਨੂੰ ਪਤਾ ਹੈ ਕਿ ਪਰਮਜੀਤ ਦਾ ਇੱਥੇ ਅਨੰਦ ਹੋਇਆ, ਪ੍ਰੀਤਮ ਸਿੰਘ ਹੁਰਾਂ ਦੀ ਬੀਬੀ ਨਾਲ। ਤੇ ਕਿਸ ਤਰ੍ਹਾਂ ਉਹ ਬੀਬੀ ਅਤੇ ਸਿੰਘ ਨੇ ਫੇਰੇ ਹੱਥ ਜੋੜ ਕੇ ਲਏ ਨੇ ਤੇ ਫੇਰ ਉਸ ਤੋਂ ਬਾਅਦ ਉਸੇ ਵੇਲੇ ਉਨ੍ਹਾਂ ਨੇ ਭਾਂਡੇ ਮਾਂਜਣ ਦੀ ਸੇਵਾ ਸ਼ੁਰੂ ਕਰ ਦਿੱਤੀ ਹੈ ਤੇ ਉਨ੍ਹਾਂ ਤੇ (ਸਿਆਮ ਵਾਲੇ ਸਿੰਘਾਂ ਤੇ) ਅਸਰ ਇਹ ਹੀ ਬੜਾ ਹੋਇਆ ਹੈ ਕਿ ਏਨ੍ਹਾਂ ਨੇ ਵਿਆਹ ਨੂੰ ਉਚੇਚਾ ਨਹੀਂ ਬਣਾਇਆ। ਏਨੀ ਸਾਦਗੀ ਦੀ ਚੀਜ਼ ਏਨ੍ਹਾਂ ਨੇ ਕੀਤੀ ਹੈ. ਉਹ ਜਦੋਂ ਵੀ ਉੱਥੇ ਸਿਆਮ 'ਚ ਲੈਕਚਰ ਕਰਿਆ ਕਰਨ ਤੇ ਦੱਸਿਆ ਕਰਨ ਕਿ ਉੱਥੇ ਅਫ਼ਰੀਕਾ 'ਚ ਇਸ ਤਰ੍ਹਾਂ (ਸਾਦਾ) ਅਨੰਦ ਹੋਇਆ ਹੈ। ਇਸ ਤਰ੍ਹਾਂ ਦੀ ਚੰਗੀ ਚੀਜ਼ ਬਾਹਰ ਜਾ ਕੇ ਸਾਡਾ ਚੰਗਾ ਅਸਰ ਕਰ ਸਕਦੀ ਹੈ।

## ਸਾਧ-ਸੰਗਤ ਕਰਨ ਦਾ ਮਹਾਤਮ

ਸੰਗਤ ਬਾਰੇ, ਲਿਖਿਆ ਹੈ ਕਬੀਰ ਜੀ ਨੇ -

ਕਬੀਰ ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ।
ਸਾਕਤ ਕਾਰੀ ਕਾਂਬਰੀ ਧੋਏ ਹੋਇ ਨਾ ਸੇਤੁ ।

ਸਾਕਤ ਜਿਹੜੇ ਨੇ ਉਹ ਕਾਲੀ ਕੰਬਲੀ ਵਰਗੇ ਨੇ, ਕਾਲੀ ਕੰਬਲੀ ਨੂੰ ਜਿਨ੍ਹਾਂ ਵੀ ਧੋਈ ਜਾਵੋ ਉਹਨੇ ਚਿੱਟੀ ਹੋਣਾ ਹੀ ਨਹੀਂ। ਘਰ ਵਿੱਚ ਜਿਹੜੀ ਅੱਗ ਹੈ, ਜਿਸ 'ਤੇ ਰੋਟੀ ਪਕਾਉਣੀ ਜਾਂ ਲੰਗਰ ਬਣਾਉਣਾ ਹੈ, ਕਹਿਦੇ ਨੇ- ਅੱਗ ਤੇ ਬਾਗ ਲਾਉਣ ਵਾਲੀ ਗੱਲ ਹੈ, ਉਸ 'ਤੇ ਬੜੇ ਸੋਹਣੇ ਪਕਵਾਨ ਬਣ ਜਾਂਦੇ ਨੇ -

ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ,
ਕਾਹੂ ਗ੍ਰਿਹ ਕੀ ਅਗਨਿ ਭਵਨੁ ਜਰਾਤ ਹੈ।

ਉਹੀ ਅੱਗ ਹੈ ਜਿਹੜੀ ਘਰ ਨੂੰ ਸਾੜ ਦੇਂਦੀ ਹੈ।ਅਖੀਰਲੀ ਤੁਕ ਵਿੱਚ ਭਾਈ ਗੁਰਦਾਸ ਜੀ ਲਿਖਦੇ ਨੇ -

ਕਾਹੂ ਕੀ ਸੰਗਤ ਮਿਲਿ ਜੀਵਨ ਮੁਕਤਿ ਹੁਇ ॥

ਇੱਕ ਉਹ ਸੰਗਤ ਹੈ ਜਿਹਨੂੰ ਮਿਲ ਕੇ ਆਦਮੀ ਜੀਵਨ ਮੁਕਤਿ ਹੋ ਜਾਂਦਾ ਹੈ -
"ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ" ਉਹ ਬਣ ਜਾਂਦਾ ਹੈ।

ਕਾਹੂ ਕੀ ਸੰਗਤ ਮਿਲਿ ਜੀਵਨ ਮੁਕਤਿ ਹੁਇ॥
ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥

ਰਾਹ ਦੋਵੇਂ ਵੱਖਰੇ-ਵੱਖਰੇ ਨੇ। ਸੋ ਤਗੜੇ ਹੋ ਕੇ ਉੱਦਮ ਕਰੋ, ਸੰਗਤ ਉਹ ਕਰਿਆ ਕਰੋ ਜਿਹਦੇ ਵਿੱਚ ਸਤਿਗੁਰੂ ਵਾਲੇ ਪਾਸੇ ਦੀ ਗੱਲ ਹੋਵੇ। ਉਹ ਗ੍ਰੰਥ ਪੜ੍ਹਿਆ ਕਰੋ ਜਿਨ੍ਹਾਂ ਵਿੱਚ ਧਰਮ ਦੀਆਂ ਗੱਲਾਂ ਹੋਣ, ਸਾਡੀ ਸ਼ਰਧਾ ਸਤਿਗੁਰਾਂ ਤੇ ਬੱਝੇ ਤਾਂ ਕਿ ਜਦੋਂ ਅਸੀਂ ਇਸ ਸੰਸਾਰ ਤੋਂ ਜਾਣਾ ਹੈ -

ਰਾਰਾ ਰੰਗਹੁ ਇਆ ਮਨੁ ਅਪਨਾ,
ਹਰਿ ਹਰਿ ਨਾਮੁ ਜਪਹੁ ਜਪੁ ਰਸਨਾ॥
ਰੇ ਰੇ ਦਰਗਹ ਕਹੈ ਨਾ ਕੋਊ॥
ਆਉ ਬੈਠ ਆਦਰ ਸੁਭ ਦੇਊ॥
ਉਆ ਮਹਲੀ ਪਾਵਹਿ ਤੂ ਬਾਸਾ॥
ਜਨਮ ਮਰਨ ਨਹ ਹੋਇ ਬਿਨਾਸਾ॥

## ਸਾਧ-ਸੰਗਤ ਦਾ ਰੂਪ

ਸਾਧ-ਸੰਗਤ ਵਿੱਚ ਆ ਕੇ, ਸਾਧ-ਸੰਗਤ ਨੂੰ ਸਾਧ-ਸੰਗਤ ਦਾ ਰੂਪ ਜਾਣ ਕੇ ਉਹਦੇ ਦਰਸ਼ਨ ਕੀਤੇ ਜਾਣ। ਉਸਦਾ ਜਿਆਦਾ ਮਹਾਤਮ ਹੈ, ਜਦੋਂ ਏਥੇ ਆ ਕੇ ਵੇਖਦੇ ਹਾਂ, ਉਹ ਫਲਾਣੇ ਦਾ ਪੁੱਤਰ ਹੈ, ਫਲਾਣੇ ਦਾ ਪਿਉ, ਫਲਾਣਾ ਸੈਕਟਰੀ ਹੈ, ਉਹ ਫਲਾਣਾ ਹੈ, ਉਹ ਫਿਰ ਸਾਧ-ਸੰਗਤ ਤੋਂ ਗੱਲ ਹੇਠਾਂ ਚਲੀ ਜਾਂਦੀ ਹੈ। ਭਾਈ ਮਨੀ ਸਿੰਘ ਜੀ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਕੋਲ ਆਏ, ਗੁਰੂ ਸਾਹਿਬ ਨੇ ਆਖਿਆ, "ਮਨੀਆਂ ਭਾਂਡੇ ਮਾਂਜਿਆ ਕਰ ਜਿਵੇਂ-ਜਿਵੇਂ ਭਾਂਡੇ ਮਾਂਜੇਂਗਾ, ਤੇਰਾ ਮਨ ਵੀ ਲਿਸ਼ਕ ਜਾਏਗਾ। ਕੋਈ ਵੀ ਆਦਮੀ ਕਿਸੇ ਨੂੰ ਜੇਲ੍ਹ 'ਚ ਸੁੱਟ ਕੇ, ਕਿਸੇ ਨੂੰ ਮਾਰ ਕੇ, ਵੋਟਾਂ ਨਾਲ ਜਿੱਤ ਕੇ ਵੱਡਾ ਨਹੀਂ ਹੋ ਸਕਦਾ, ਪਰਉਪਕਾਰ ਕਰਕੇ ਵੱਡਾ ਹੋ ਸਕਦਾ ਹੈ। ਪਰਉਪਕਾਰਾਂ 'ਚੋਂ ਵੀ ਵੱਡਾ ਪਰਉਪਕਾਰ ਜਿਹੜਾ ਸਤਿਗੁਰਾਂ ਨੇ ਸਾਡੇ ਤੇ ਕੀਤਾ ਹੈ। ਗੁਰਬਾਣੀ ਵਿੱਚ ਲਿਖਿਆ ਹੈ-

ਹਰਿ ਨਾਮੁ ਦੀਆ ਗੁਰਿ ਪਰਉਪਕਾਰੀ।
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥

ਤੁਹਾਨੂੰ ਅਰਜ ਬੇਨਤੀ ਕਰਨੀ ਹੈ ਕਿ ਆਪਣੇ-ਆਪਣੇ ਪਰਿਵਾਰ ਦੀ ਜ਼ਿੰਮੇਵਾਰੀ ਲੈ ਲਵੋ, ਇੱਕ-ਇੱਕ ਘੰਟਾ ਨਾਮ ਸਿਮਰਨ ਜਰੂਰ ਕਰਿਆ ਕਰੋ, ਜਿਸ ਘਰ ਵਿੱਚ ਬੱਚਾ ਜਨਮ ਲਵੇ, ਉਸਦੇ ਮਾਤਾ-ਪਿਤਾ ਉਸਦੇ ਨਮਿੱਤ ਉਸੇ ਦਿਨ ਤੋਂ ਸ਼ੁਰੂ ਕਰ ਦੇਣ, ਜਦੋਂ ਵੱਡਾ ਹੋ ਜਾਵੇ, ਉਸ ਨੂੰ ਆਖਣ ਕਿ ਤੇਰਾ ਐਨਾ ਧੰਨ ਜਮ੍ਹਾਂ ਕੀਤਾ ਹੈ, ਹੁਣ ਤੋਂ ਤੂੰ ਆਪ ਕਰ। ਬੱਚੇ ਨੂੰ ਸਕੂਲ ਭੇਜਦੇ ਹੋ, ਉਹਦੇ ਵਾਸਤੇ ਕੱਪੜੇ ਖਰੀਦਦੇ ਹੋ, ਜਮੀਨ ਬਣਾਉਂਦੇ ਹੋ, ਮਕਾਨ ਬਣਾਉਂਦੇ ਹੋ, ਜਿਹੜੀ ਅਸਲ ਬਣਾਉਣ ਵਾਲੀ ਚੀਜ਼ ਹੈ, ਉਹ ਇਹ ਹੈ—

ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ, ਤਿਸ ਕੀ ਚਿੰਤਾ ਨਾਹਿ ॥

# ਸਤਿ ਦਾ ਸੰਗ

ਇਸ ਗੱਲ ਦੀ ਪ੍ਰਾਪਤੀ ਕਦੇ ਵੀ ਕਿਸੇ ਕੱਲਬ ਵਿੱਚੋਂ, ਕਿਸੇ ਸਿਨੇਮਾ ਵਿੱਚੋਂ, ਜਾਂ ਦੁਨਿਆਵੀ ਸਭਾ-ਸੁਸਾਇਟੀਆਂ ਵਿੱਚੋਂ ਨਹੀਂ ਹੋ ਸਕਦੀ, ਜਿਹੜੇ ਬਹੁਤ ਪੜ੍ਹ-ਲਿਖ ਜਾਂਦੇ ਨੇ ਉਹ ਸਮਝਦੇ ਨੇ ਕਿ ਅਸੀਂ ਬਹੁਤ ਵੱਡੇ ਧਨ ਕਮਾਉਣ ਵਾਲੇ, ਜਾਂ ਸੋਹਣੇ ਲਿਸ਼ਕੇ ਹੋਏ ਦਿਮਾਗ਼ ਵਾਲੇ ਬਣ ਗਏ ਹਾਂ। ਇਸਦੀ ਪ੍ਰਾਪਤੀ ਬਗ਼ੈਰ ਸਾਧ-ਸੰਗਤ ਤੋਂ ਹੋਰ ਕਿਸੇ ਥਾਂ ਤੋਂ ਨਹੀਂ ਹੋ ਸਕਦੀ, ਜਿਹੜੇ ਸਾਧ-ਸੰਗਤ ਕਰਦੇ ਨੇ, ਜਿਹੜੇ 'ਸਤਿ ਦਾ ਸੰਗ ਕਰਦੇ ਨੇ, ਸੱਚ ਨਾਮ ਅਕਾਲ ਪੁਰਖ ਦਾ ਹੈ, ਜਿਹੜੇ ਉਸ ਵਿੱਚ ਲੀਨ ਹੋ ਜਾਂਦੇ ਨੇ, ਉਨ੍ਹਾਂ ਨੂੰ ਸਾਰੀ ਸ੍ਰਿਸ਼ਟੀ ਦਾ, ਹਰ ਤਰ੍ਹਾਂ ਦਾ ਗਿਆਨ ਹੋ ਜਾਂਦਾ ਹੈ।

## ਸਦਾ-ਵਰਤ ਲੰਗਰ-ਸ੍ਰੀ ਭੈਣੀ ਸਾਹਿਬ

1918 ਬਿ. ਨੂੰ (1861 ਈ.) ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਸਦਾ ਵਰਤ ਜਾਰੀ ਕੀਤਾ, ਗੁਰਦੁਆਰੇ ਭੈਣੀ ਸਾਹਿਬ ਵਿੱਚ। ਸਤਿਗੁਰਾਂ ਦੀ ਬਖਸ਼ਿਸ਼ ਨਾਲ ਉਹ ਹੁਣ ਤੱਕ ਉਸੇ ਤਰ੍ਹਾਂ ਹੀ ਚਾਲੂ ਹੈ। ਸਤਿਗੁਰੂ ਹਰੀ ਸਿੰਘ ਨੇ ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ ਅਤੁੱਟ ਲੰਗਰ ਚਲਾਇਆ। ਇੱਕ ਸਮਾਂ ਐਸਾ ਆਇਆ, ਕਾਲ ਪੈ ਗਿਆ, ਬਾਗੜ ਵਿੱਚ, ਉੱਥੋਂ ਬਹੁਤ ਸਾਰੇ ਲੋਕ ਆਉਂਦੇ। ਚਾਰ-ਚਾਰ ਹਜ਼ਾਰ ਦੀ ਵੀ ਉਸ ਵੇਲੇ ਪੰਗਤ ਲਗਦੀ ਸੀ, ਗੁਰਦੁਆਰੇ ਭੈਣੀ ਸਾਹਿਬ ਜਾ ਕੇ, ਉਨ੍ਹਾਂ ਨੂੰ ਪ੍ਰਸ਼ਾਦਾ ਮਿਲਣਾ। ਲੁਧਿਆਣੇ ਦਾ ਡਿਪਟੀ ਕਮਿਸ਼ਨਰ ਆਇਆ ਉਸਨੇ ਆ ਕੇ ਪੁੱਛਿਆ ਕਿ ਇਹ ਤੁਸੀਂ ਕਿਸ ਤਰ੍ਹਾਂ ਲੰਗਰ ਚਾਲੂ ਕੀਤਾ ਹੈ, ਤੁਸੀਂ ਬੜਾ ਉਪਕਾਰ ਕਰਦੇ ਹੋ। ਪਰ ਏਨਾ ਤੁਸੀਂ ਦੇਂਦੇ ਹੋ, ਬਹੁਤ ਲੋਕ ਆ ਗਏ ਤੇ ਤੁਸੀਂ ਪੂਰੇ ਨਹੀਂ ਆ ਸਕੋਗੇ। ਤੁਸੀਂ ਏਨਾ ਨਾ ਦਿਓ ਏਨ੍ਹਾਂ ਨੂੰ... ਸਤਿਗੁਰਾਂ ਨੇ ਆਖਿਆ ਕਿ ਇਹ ਨਹੀਂ ਹੋ ਸਕਦਾ, ਪਹਿਲੀ ਤੇ ਗੱਲ ਇਹ ਹੈ ਕਿ ਲੰਗਰ ਵਿੱਚ ਤੋਟ ਹੀ ਨਹੀਂ ਆ ਸਕਦੀ, ਸਤਿਗੁਰਾਂ ਦਾ ਲੰਗਰ ਹੈ। ਉਸ (ਡੀ.ਸੀ. ਨੇ) ਆਖਿਆ, ਫ਼ਰਜ਼ ਕਰੋ ਐਸੀ ਗੱਲ ਹੋ ਜਾਵੇ ਤਾਂ ਫੇਰ ਕੀ ਕਰੋਗੇ ਤੁਸੀਂ? ਸਤਿਗੁਰਾਂ ਨੇ ਆਖਿਆ ਫੇਰ ਜੋ ਕੋਠੇ-ਕੜੀਆਂ ਨੇ, ਲਾਹ ਕੇ ਲੰਗਰ ਦੇ ਖਾਤੇ 'ਚ ਪਾ ਕੇ ਇਨ੍ਹਾਂ ਨੂੰ ਪ੍ਰਸ਼ਾਦਾ ਛਕਾਵਾਂਗੇ। ਅਗਰ ਐਸੀ ਵੀ ਗੱਲ ਹੋ ਜਾਵੇ ਤਾਂ ਇਨ੍ਹਾਂ ਦੇ ਨਾਲ ਤੁਰ ਪਵਾਂਗੇ, ਪਰ ਇਹ ਨਹੀਂ ਹੋ ਸਕਦਾ ਕਿ ਸਾਡੇ ਹੁੰਦਿਆਂ ਇਹ ਲੋਕ ਭੁੱਖੇ ਮਰਨ। ਫੇਰ ਸਰਕਾਰ ਵੱਲੋਂ ਇਹ ਆਗਿਆ ਹੋਈ, ਡੀ.ਸੀ. ਨੂੰ ਲੈਫਟੀਨੈਂਟ ਗਵਰਨਰ ਵੱਲੋਂ ਕਿ ਤੁਸੀਂ

ਇਨ੍ਹਾਂ ਨੂੰ ਆਖੋ ਕਿ ਤੁਹਾਨੂੰ ਇਨਾਮ ਦਿੱਤਾ ਜਾਂਦਾ ਹੈ। ਸੌ ਮੁਰੱਬਾ ਮਿੰਟਗੁਮਰੀ ਦੀ ਬਾਰ ਵਿੱਚ, ਜੋ ਆਬਾਦ ਹੋ ਰਹੀ ਹੈ, ਲੰਗਰ ਵਾਸਤੇ ਦੇਂਦੇ ਹਾਂ, ਤੁਸੀਂ ਬਹੁਤ ਚੰਗਾ ਕੰਮ ਕਰਦੇ ਹੋ। ਸਤਿਗੁਰੂ ਹਰੀ ਸਿੰਘ ਨੇ ਉਸ ਡਿਪਟੀ ਕਮਿਸ਼ਨਰ ਨੂੰ ਆਖਿਆ, ਇਹ ਸੌ ਮੁਰੱਬਾ ਤੇ ਹੋ ਗਿਆ ਸਾਡਾ ਤੇ ਬਾਕੀ ਦਾ ਹਿੰਦੁਸਤਾਨ ਤੇਰਾ ਹੈ? ਜਦੋਂ ਲਵਾਂਗੇ ਸਾਰਾ ਦੇਸ਼ ਹੀ ਲਵਾਂਗੇ। ਤੁਹਾਡੇ ਮੁਰੱਬਿਆਂ ਨਾਲ ਇਹ ਲੰਗਰ ਨਹੀਂ ਚਲਦੇ।

# ਅੰਨ ਦਾ ਦਾਨ

ਅੰਨ ਦਾ ਦਾਨ, ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ-

**ਅੰਨ ਸਭਨ ਤੇ ਸਾਤ**

ਸਭ ਤੋਂ ਵੱਡਾ ਦਾਨ ਅੰਨ ਦਾ ਲਿਖਿਆ ਹੈ। ਰਾਜਾ ਹਰੀਸ਼ ਚੰਦਰ ਜਿਹੜੇ ਸਤਿਜੁਗ ਵਿੱਚ ਹੋਏ ਨੇ, ਬੜੇ ਭਜਨੀਕ ਤੇ ਬੜੇ ਤਪੀ ਹਠੀ ਸਨ, ਉਨ੍ਹਾਂ ਨੇ ਸਾਰੀ ਉਮਰ ਸੋਨਾ-ਚਾਂਦੀ ਦਾਨ ਕੀਤਾ। ਹੀਰੇ-ਜਵਾਹਰਾਤ ਦਾਨ ਕੀਤੇ, ਅੰਨ ਨਹੀਂ ਦਾਨ ਕੀਤਾ। ਜਿਸ ਵੇਲੇ ਸਰੀਰ ਚੱਲਿਆ, ਇਹ ਸਭ ਦਾ ਚੱਲਣਾ ਹੀ ਹੈ। ਅੱਗੇ ਜਾ ਕੇ ਦਰਗਾਹ ਵਿਚ ਜਿਸ ਵੇਲੇ ਪਹੁੰਚੇ, ਸੋਨਾ-ਚਾਂਦੀ ਉਨ੍ਹਾਂ ਅੱਗੇ ਥਾਲ 'ਚ ਪਾ ਕੇ ਰੱਖ ਦਿੱਤਾ ਛਕਣ ਵਾਸਤੇ। ਉਹ ਆਖਣ ਲੱਗੇ ਕਿ ਇਹ ਤੇ ਮੈਂ ਛਕ ਨਹੀਂ ਸਕਦਾ। ਉਨ੍ਹਾਂ ਨੂੰ ਆਖਿਆ ਗਿਆ ਕਿ ਦਾਨ ਤੇ ਤੁਸੀਂ ਇਹੋ ਹੀ ਕੀਤਾ ਹੈ। ਫੇਰ ਉਨ੍ਹਾਂ ਨੂੰ ਆਗਿਆ ਮਿਲੀ, ਦੁਬਾਰਾ ਵਾਪਸ ਆਏ, ਇਸ ਸ੍ਰਿਸ਼ਟੀ ਤੇ ਆ ਕੇ ਅੰਨ ਦਾ ਦਾਨ ਕੀਤਾ ਤੇ ਫੇਰ ਗਏ।

## ਕੋਈ ਨੰਗਾ, ਭੁੱਖਾ ਅਤੇ ਬੇਘਰਾ ਨਾ ਹੋਵੇ

ਝਗੜੇ ਵਾਲੀਆਂ ਸ਼ਕਤੀਆਂ ਜਿਆਦਾ ਤੇਜ ਹੁੰਦੀਆਂ ਜਾਂਦੀਆਂ ਹਨ, ਝਗੜਾ ਨਿਪਟਾਉਣ ਵਾਲੀਆਂ ਘੱਟ ਹੁੰਦੀਆਂ ਜਾਂਦੀਆਂ ਹਨ। ਇਹ ਦੱਸਦੇ ਹਨ ਕਿ ਅਮਰੀਕਾ ਤੋਂ ਰੂਸ ਤੱਕ ਮਾਰੂ ਹਥਿਆਰ, ਮਿਜ਼ਾਈਲ ਵਗੈਰਾ, ਉਸਨੂੰ ਸਿਰਫ ਪੰਜ ਮਿੰਟ ਲਗਣਗੇ; ਜੇ ਯੂਰਪ ਵਿਚੋਂ ਚਲਾਇਆ ਜਾਵੇ ਤਾਂ ਢਾਈ ਤਿੰਨ ਮਿੰਟ ਲੱਗਣਗੇ। ਜਿੱਥੇ ਨਿਸ਼ਾਨਾ ਮਿਥਿਆ ਹੈ, ਇਕ ਫੁੱਟ ਦੇ ਅੰਦਰ ਡਿੱਗੇਗਾ। ਕਿੰਨੀ ਚੇਤਨਾ ਹੈ ਏਸ ਪਾਸੇ, ਕਿੰਨੀ ਪ੍ਰਗਤੀ ਹੋ ਗਈ ਹੈ ਕਿਉਂਕਿ ਏਧਰ ਲਗਨ ਲੱਗੀ ਹੈ। ਪਰ ਜੇ ਇਹ ਲਗਨ ਲੱਗ ਜਾਵੇ, ਸਾਰੇ ਦੇਸ਼ ਏਸ ਵਾਸਤੇ ਯਤਨ ਕਰਨ ਕਿ ਸਾਰੀ ਦੁਨੀਆਂ ਤੇ ਕੋਈ ਭੁੱਖਾ ਨਾ ਰਹੇ, ਨਾ ਨੰਗਾ ਰਹੇ, ਕੋਈ ਬੇ-ਘਰਾ ਨਾ ਰਹੇ ਤੇ ਮੈਂ ਸਮਝਦਾ ਹਾਂ ਕਿ ਇਹ ਗੱਲ ਕੋਈ ਔਖੀ ਨਹੀਂ।

## ਧਾਰਮਿਕ ਸਦਭਾਵਨਾ

ਐਸ ਵੇਲੇ ਬੜੀ ਲੋੜ ਹੈ, ਐਸ ਚੀਜ਼ ਦੀ ਕਿ ਸਾਰੇ ਧਰਮਾਂ ਨੂੰ ਮੰਨਣ ਵਾਲੇ ਉਨ੍ਹਾਂ ਨੂੰ ਇਕੱਠੇ ਹੋ ਕੇ ਯਤਨ ਕਰਨਾ ਚਾਹੀਦਾ ਹੈ ਕਿ ਅੱਜ ਦੀ ਦੁਨੀਆਂ ਵਿੱਚ ਜਿਹੜੀ ਈਰਖਾ, ਸੜਨ, ਇੱਕ ਦੂਸਰੇ ਨਾਲ ਖੋਹਾ-ਮਾਈ, ਇਸ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ। ਬੜੀ ਅਜੀਬ ਗੱਲ ਹੈ ਕਿ ਬੰਦਾ ਸੁਖੀ ਰਹਿਣ ਵਾਸਤੇ, ਕੱਪੜੇ ਪਾ ਲੈਂਦਾ ਹੈ, ਮਕਾਨ ਬਣਾ ਲੈਂਦਾ ਹੈ ਤੇ ਹੋਰ ਬੜਾ ਕੁੱਝ ਕਰ ਲੈਂਦਾ ਹੈ। ਪਰ ਵਧੀਆ ਮਕਾਨਾਂ ਵਿੱਚ ਬੈਠ ਕੇ, ਚੰਗੇ ਕੱਪੜੇ ਪਾ ਕੇ ਜੇ ਉਹ ਸੁਖੀ ਨਾ ਰਹਿ ਸਕੇ ਤੇ ਇੱਕ-ਦੂਸਰੇ ਨੂੰ ਵੇਖ ਕੇ ਈਰਖਾ ਨਾਲ ਸੜੇ, ਫੇਰ ਉਸਨੂੰ ਬੰਦੇ ਬਣਨ ਦਾ ਕੋਈ ਫਾਇਦਾ ਨਹੀਂ, ਇਹੋ ਹੀ ਇੱਕ ਚੀਜ਼ ਹੈ ਜਿਹੜੀ ਸਾਨੂੰ ਧਰਮ ਦੇ ਰਾਹੀਂ ਸਤਿਗੁਰਾਂ ਨੇ ਦਿੱਤੀ ਹੈ। ਸਾਡੇ ਜਿੰਨੇ ਰਹਿਬਰ ਆਏ, ਭਗਵਾਨ ਰਾਮ, ਭਗਵਾਨ ਕ੍ਰਿਸ਼ਨ ਚੰਦਰ ਜੀ, ਜਾਂ ਹਜ਼ਰਤ ਈਸਾ ਮਸੀਹ ਜੀ, ਮੁਹੰਮਦ ਸਾਹਿਬ, ਇਤਿਹਾਸ ਪੜ੍ਹ ਕੇ ਵੇਖੋ ਕਿ ਕਿਸ ਤਰ੍ਹਾਂ ਉਨ੍ਹਾਂ ਨੂੰ ਤਕਲੀਫ਼ਾਂ ਉਠਾਉਣੀਆਂ ਪਈਆਂ। ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ, ਜਿਹੜੇ ਵੀ ਸਤਿਗੁਰੂ, ਗੁਰੂ ਨਾਨਕ ਨੇ ਬਾਬਰ ਦੀ ਚੱਕੀ ਪੀਸੀ ਜਾ ਕੇ, ਇਹ ਸਾਰੀਆਂ ਤਕਲੀਫ਼ਾਂ ਉਨ੍ਹਾਂ ਨੇ ਉਠਾਈਆਂ। ਉਨ੍ਹਾਂ ਨੇ ਏਸ ਵਾਸਤੇ ਨਹੀਂ ਉਠਾਈਆਂ ਕਿ ਅਸੀਂ ਆਪਣੀ ਕੋਈ ਜਾਇਦਾਦ ਬਣਾ ਲਈਏ ਜਾਂ ਬਾਹਰਲੇ ਕਿਸੇ ਦੇਸ਼ 'ਚ ਪੈਸੇ ਭੇਜ ਦੇਈਏ, ਸਗੋਂ ਉਨ੍ਹਾਂ ਨੇ ਸਾਡੇ ਲਈ ਇਹ ਸਾਰਾ ਕੁੱਝ ਕੀਤਾ। ਸਾਨੂੰ ਚਾਹੀਦਾ ਹੈ ਕਿ ਅਸੀਂ ਉਸ ਗੱਲ ਦੀ ਕਦਰ ਕਰੀਏ। ਇਕ-ਦੂਸਰੇ ਦੇ ਧਰਮ ਨਾਲ ਕੋਈ ਗੱਲ ਝਗੜੇ ਵਿੱਚ ਨਾ ਪਾਈਏ। ਦੂਸਰੇ ਦੇ ਧਰਮ ਦੀ ਕਦਰ ਕਰਨਾ ਸਾਡਾ ਕੰਮ ਬਣਦਾ ਹੈ, ਆਪਣਾ ਪ੍ਰਚਾਰ ਮੰਡਨ ਰੂਪ ਵਿੱਚ ਕਰਕੇ, ਕਿਸੇ ਨੂੰ ਖੰਡਨ ਨਾ ਕੀਤਾ ਜਾਵੇ। ਇਹੋ ਹੀ ਇੱਕ ਚੀਜ਼ ਹੈ, ਜਿਸ ਨਾਲ ਅਸੀਂ ਸਾਰੇ ਇੱਕ ਮੰਚ 'ਤੇ ਇਕੱਠੇ ਹੋ ਸਕਦੇ ਹਾਂ।

## ਅਮਨ-ਸ਼ਾਂਤੀ, ਸਭ ਦਾ ਸਾਂਝਾ ਕੰਮ ਹੈ

ਜੇ ਕਿਸੇ ਹਿੰਦੂ ਦੇ ਘਰ ਨੂੰ ਅੱਗ ਲੱਗ ਜਾਵੇ ਤੇ ਸਿੱਖ ਬੁਝਾਉਣ ਜਾਵੇ ਜਾਂ ਸਿੱਖ ਦੇ ਘਰ ਨੂੰ ਅੱਗ ਲੱਗੀ ਹੋਵੇ ਤੇ ਹਿੰਦੂ ਬੁਝਾਉਣ ਜਾਵੇ ਜਾਂ ਕੌਮਨਿਸਟ ਦੇ ਘਰ ਨੂੰ ਅੱਗ ਲੱਗ ਜਾਵੇ ਤਾਂ ਆਸਤਕ ਬੁਝਾਉਣ ਜਾਵੇ, ਉਹ ਇਹ ਕਦੇ ਨਹੀਂ ਆਖੇਗਾ ਕਿ ਮੈਂ ਤੇਰੀ ਪਾਣੀ ਦੀ ਬਾਲਟੀ ਨਹੀਂ ਪਾਉਣ ਦੇਣੀ, ਉੱਥੇ ਸਾਡਾ ਸਾਰਿਆਂ ਦਾ ਸਾਂਝਾ ਕੰਮ ਬਣਦਾ ਹੈ, ਮੇਰੇ ਨਾਲ ਜਗਜੀਤ ਸਿੰਘ ਅਨੰਦ ਅਤੇ ਆਰ. ਐਲ. ਭਾਟੀਆ ਜੀ ਅਮਨ ਕੌਂਸਲ ਪੰਜਾਬ ਦੇ ਮੇਰੇ ਸੈਕਟਰੀ ਰਹੇ ਨੇ ਅਤੇ ਮੈਨੂੰ ਇਨ੍ਹਾਂ ਨੇ ਪ੍ਰਧਾਨ ਬਣਾ ਕੇ ਰੱਖਿਆ ਸੀ। ਦਿੱਲੀ ਵਿੱਚ ਸਾਡੀ ਇੱਕ ਅਮਨ ਸਭਾ ਹੋਈ, ਉਹਦੇ ਵਿੱਚ ਰੂਸ ਦੇ ਵੀ ਬਹੁਤ ਬੰਦੇ ਆਏ ਹੋਏ ਸਨ, ਭਾਰਤ ਦੇ ਤਾਂ ਹੈਗੇ ਹੀ ਸਨ ਸਾਰੇ, ਉੱਥੇ ਕਿਸੇ ਦੂਸਰੇ ਹਾਲ ਵਿੱਚ ਜਨ-ਸੰਘ ਵਾਲਿਆਂ ਦੀ ਮੀਟਿੰਗ ਸੀ, ਉਨ੍ਹਾਂ ਨੇ ਮੈਨੂੰ ਵੇਖਿਆ ਤੇ ਪੁੱਛਿਆ, ਤੁਸੀਂ ਇਨ੍ਹਾਂ (ਕਾਮਰੇਡਾਂ) ਨਾਲ ਕਿਵੇਂ? ਮੈਂ ਆਖਿਆ, "ਅਸੀਂ ਅੱਗ ਬੁਝਾਉਣ ਲੱਗੇ ਹਾਂ, ਆਸਤਕ ਤੇ ਨਾਸਤਕ ਇਕੱਠੇ ਹੋ ਕੇ, ਸਾਡੇ ਭਾਰਤ ਵਿੱਚ ਸ਼ਾਂਤੀ ਕਾਇਮ ਕਰਨਾ, ਸਾਡਾ ਸਾਰਿਆਂ ਦਾ ਸਾਂਝਾ ਕੰਮ ਹੈ।

"ਏਕ ਨੂਰ ਤੇ ਸਭੁ ਜਗੁ ਉਪਜਿਆ"

ਇਹ ਗੱਲ ਪੱਕੀ ਯਾਦ ਰੱਖੋ ਕਿ ਜਿਹੜਾ ਆਦਮੀ ਇਹ ਸੋਚਦਾ ਹੈ ਕਿ ਇਹ ਆਦਮੀ ਆਸਤਕ ਹੈ, ਇਹ ਨਾਸਤਕ ਹੈ, ਇਹ

ਰੱਬ ਨੂੰ ਮੰਨਦਾ ਹੈ, ਇਹ ਨਹੀਂ ਮੰਨਦਾ। ਰੱਬ ਇੱਕ ਇਹੋ ਜਿਹੀ ਚੀਜ਼ ਹੈ, ਜਿਹੜੇ ਉਸਨੂੰ ਨਹੀਂ ਵੀ ਮੰਨਦੇ, ਉਹ ਉਹਨਾਂ ਨੂੰ ਵੀ ਰੋਟੀ ਦੇਂਦਾ ਹੈ, ਜਿਹੜੇ ਰੱਬ ਨੂੰ ਗਾਲਾਂ ਕੱਢਦੇ ਨੇ, ਉਹ ਉਨ੍ਹਾਂ ਨੂੰ ਵੀ ਰੋਟੀ ਦੇਂਦਾ ਹੈ। ਇਹ ਕੰਮ ਬੜਾ ਔਖਾ ਹੈ, ਪਰ ਜਿਹੜੇ ਇਹ ਕੰਮ ਕਰ ਲੈਣ ਉਹ ਰੱਬ ਦੇ ਨਾਲ ਦੇ ਹੀ ਹੁੰਦੇ ਹਨ। ਅਸੀਂ ਆਸਤਕ ਹਾਂ, ਜਾਂ ਨਾਸਤਕ ਹਾਂ, ਪਰ ਅਸੀਂ ਜਿਹੜੇ ਆਪਣੇ ਨਾਲ ਆਸਤਕ-ਪੁਣਾ ਜੋੜਦੇ ਹਾਂ ਅਤੇ ਅਸੀਂ ਜਦੋਂ ਪੜ੍ਹਦੇ ਹਾਂ-

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ

ਕੌਮਨਿਸਟ, ਨਾਮਧਾਰੀ ਜਾਂ ਕੌਣ?

"ਕੁਦਰਤਿ ਕੇ ਸਭ ਬੰਦੇ"॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।"
ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ, ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ ੧ ॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥

## ਦੁਸ਼ਮਣ ਦਾ ਭਲਾ

ਐਸ ਵੇਲੇ ਬਰਦਾਸ਼ਤ ਬਹੁਤ ਘੱਟ ਗਈ ਹੈ, ਕਿਸੇ ਦਾ ਹੱਕ ਖੋਹਣਾ ਤੇ ਆਪਣਾ ਧੱਕੇ ਨਾਲ ਬਣਾਉਣਾ। ਇਹ ਨਹੀਂ ਕਿ ਕਿਸੇ ਦੇ ਹੱਕ ਦੀ ਰਾਖੀ ਕਰੋ, ਆਪਣੇ ਹੱਕ ਦਾ ਦਾਨ ਕਰੋ। ਪਰ ਜਿਹਦੇ ਵਾਸਤੇ, ਮਨ ਦੇ ਟਿਕਾਓ ਵਾਸਤੇ ਜੋ ਬਾਣੀ ਵਿੱਚ ਲਿਖਿਆ ਹੈ। ਸੁਖਮਣੀ ਸਾਹਿਬ ਵਿੱਚ ਲਿਖਿਆ ਹੈ -

**ਜਬ ਧਾਰੈ ਕੋਊ ਬੈਰੀ ਮੀਤੁ,**
**ਤਬ ਲਗੁ ਨਿਹਚਲੁ ਨਾਹੀ ਚੀਤੁ ॥**

ਜਿਹੜਾ ਤੁਹਾਨੂੰ ਬਹੁਤ ਭੈੜਾ ਲਗਦਾ ਹੈ, ਦੁਸ਼ਮਣ ਲਗਦਾ ਹੈ, ਬੜੇ ਜੋਰ ਨਾਲ ਉਹਦਾ ਭਲਾ ਮੰਗੋ। ਇਹ ਤੇ ਬੜਾ ਥੋੜ੍ਹਾ ਜਿਹਾ ਹੈ, ਸਾਨੂੰ ਤੇ ਸਰਬੱਤ ਦੇ ਭਲੇ ਦਾ ਹੁਕਮ ਹੈ।

# ਕੂੜ ਨ ਪੁਜੈ ਸਚ ਨੂੰ

ਜਦੋਂ ਆਦਮੀ ਇੱਕ ਝੂਠ ਬੋਲਦਾ ਹੈ ਤਾਂ ਉਸਨੂੰ ਸੱਚਾ ਕਰਨ ਲਈ ਸੌ ਝੂਠ ਹੋਰ ਬੋਲਣੇ ਪੈਂਦੇ ਹਨ, ਉਸ ਲਈ ਬਹੁਤ ਤਿਆਰੀ ਕਰਨੀ ਪੈਂਦੀ ਹੈ। ਜੇ ਇੱਕੋ ਵਾਰੀ ਸੱਚ ਬੋਲ ਦਿੱਤਾ ਜਾਵੇ ਤਾਂ ਉਸਦੇ ਵਾਸਤੇ ਕੋਈ ਸੋਚਣ ਦੀ ਲੋੜ ਨਹੀਂ, ਕੋਈ ਤਿਆਰੀ ਦੀ ਲੋੜ ਨਹੀਂ ਕਰਨੀ ਪੈਂਦੀ।

# ਦੁਨੀਆਂਦਾਰੀ

ਜਿਸ ਵੇਲੇ ਆਦਮੀ ਇਕੱਲਾ ਹੁੰਦਾ ਹੈ ਤਾਂ ਉਹ ਬੰਦਾ ਹੁੰਦਾ ਹੈ, ਦੋ ਲੱਤਾਂ ਵਾਲਾ। ਜਿਸ ਵੇਲੇ ਵਿਆਹਿਆ ਜਾਵੇ; ਉਹ ਦੁਨੀਆਂਦਾਰੀ ਦੀ ਗੱਲ ਹੈ, ਸਿੱਖੀ ਦੀ ਗੱਲ ਨਹੀਂ। ਸਿੱਖੀ ਦੀ ਗੱਲ 'ਤੇ ਹੈ ਕਿ ਉੱਥੇ ਤਾਂ ਕਿਸੇ ਦੀ ਲੇਸ ਹੀ ਨਹੀਂ ਪਹੁੰਚਦੀ। ਜਿਸ ਵੇਲੇ ਉਹ ਵਿਆਹਿਆ ਜਾਂਦਾ ਹੈ, ਫੇਰ ਉਹ ਚਹੁੰ ਖੁਰਾਂ ਵਾਲਾ ਡੰਗਰ ਬਣ ਜਾਂਦਾ ਹੈ, ਫੇਰ ਜਿਸ ਵੇਲੇ ਇਕ ਦੋ ਬੱਚੇ-ਬੱਚੀਆਂ ਹੋ ਜਾਂਦੇ ਨੇ, ਫੇਰ ਉਹ ਛੇਆਂ ਲੱਤਾਂ ਵਾਲਾ ਕੀੜਾ ਬਣ ਜਾਂਦਾ ਹੈ, ਫੇਰ ਜਿਸ ਵੇਲੇ ਮੁੰਡੇ-ਕੁੜੀਆਂ ਵਿਆਹੇ ਜਾਂਦੇ ਨੇ ਫੇਰ ਦੋਹਤੇ, ਪੋਤਰਿਆਂ, ਪੋਤਰੀਆਂ ਵਾਲਾ ਹੋ ਜਾਂਦਾ ਹੈ, ਫੇਰ ਜਿਵੇਂ ਕਨਕੋਰ ਹੁੰਦੀ ਹੈ, ਕੰਨ ਖਜੂਰਾ ਵੇਖਿਆ ਹੋਣਾ ਹੈ ਤੁਸੀਂ ਕਿੰਨੀਆਂ ਸਾਰੀਆਂ ਲੱਤਾਂ ਹੁੰਦੀਆਂ ਹਨ, ਕੋਈ ਨਾ ਕੋਈ ਲੱਤ ਟੁੱਟੀ ਰਹਿੰਦੀ ਹੈ ਉਹਦੀ।

# ਬੁਰਿਆਈਆਂ ਦੀ ਮਾਂ ਸਿਨੇਮਾ

ਮੈਂ ਅਰਜ਼ ਕਰਾਂਗਾ, ਖ਼ਾਸ ਕਰਕੇ ਨਾਮਧਾਰੀਆਂ ਨੂੰ ਅਤੇ ਆਮ ਕਰਕੇ ਦੂਸਰੇ ਸਰੀਰਾਂ ਨੂੰ ਵੀ ਕਿ ਮੇਰੇ ਹਿਸਾਬ ਨਾਲ ਸਭ ਬੁਰਿਆਈਆਂ ਦੀ ਮਾਂ ਸਿਨੇਮਾ ਹੈ। ਜਿਸਨੇ ਸਾਡੀਆਂ ਦੋਵੇਂ ਚੀਜ਼ਾਂ ਖੋਹ ਲੈਣੀਆਂ ਨੇ। ਫ਼ਰੀਦ ਜੀ ਨੇ ਲਿਖਿਆ ਹੈ - **'ਪਹਿਲੈ ਪਹਰੈ ਫੁਲੜਾ'**, ਉਹ ਵੀ ਸਾਡਾ ਖੁੱਸ ਗਿਆ ਜੇ ਸਿਨੇਮੇ ਚਲੇ ਗਏ ਐਸ ਵੇਲੇ, ਤੇ **"ਫਲੁ ਭੀ ਪਛਾ ਰਾਤਿ"**, ਤੜਕੇ ਉੱਦ ਨਹੀਂ ਉੱਠ ਕੇ ਆਸਾ ਦੀ ਵਾਰ ਵਿੱਚ ਆ ਸਕਣਾ। ਅੱਧੀ ਰਾਤ ਤੱਕ ਜਾਗਦੇ ਰਹਿਣਾ ਹੈ। ਦੋਵੇਂ ਚੀਜ਼ਾਂ ਸਾਡੀਆਂ ਖੁੱਸ ਗਈਆਂ। ਸਿਨੇਮਾ ਨਹੀਂ ਵੇਖਣਾ ਚਾਹੀਦਾ। ਫੇਰ ਤੁਸੀਂ ਇਹ ਦੱਸੋ ਕਿ ਜਿੱਥੇ ਪਿਤਾ-ਪੁੱਤਰ, ਧੀਆਂ-ਭੈਣਾਂ, ਸਾਡੀਆਂ ਜਾ ਕੇ, ਇਕੱਠੇ ਪਰਿਵਾਰ ਨੂੰ ਲੈ ਕੇ, ਜਵਾਈਆਂ-ਭਣਵੀਆਂ ਨੂੰ ਲੈ ਕੇ ਅਸੀਂ ਬਹਿ ਜਾਨੇ ਹਾਂ। ਤੁਸੀਂ ਸਿੱਖੀ ਦੀ ਗੱਲ ਛੱਡ ਦਿਉ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿੱਚ ਸਰਵਣ ਕੀਤਾ ਹੈ ਤੁਸਾਂ ਕਿ ਸਾਡੇ ਵਿੱਚ ਇੱਕ ਮਨੁੱਖੀਪਣ ਹੀ ਨਹੀਂ ਰਹਿੰਦਾ ਉੱਥੇ ਜਾ ਕੇ। ਕੀ ਇਖ਼ਲਾਕ ਰਹਿ ਜਾਂਦਾ ਹੈ ਸਾਡਾ? ਸੋ ਮੈਂ ਅਰਜ਼ ਕਰਾਂਗਾ ਕਿ ਸਾਡੇ ਨੌਜੁਆਨ ਨੂੰ ਕਿ ਨਾ ਜਾਇਆ ਕਰਨ ਉੱਥੇ, ਜਿਨ੍ਹਾਂ ਨੇ ਅਗਾਂਹ ਨੂੰ ਦੇਸ਼ ਦੀ, ਕੌਮ ਦੀ ਵਾਗਡੋਰ ਸੰਭਾਲਣੀ ਹੈ।

## ਗਰਭਪਾਤ ਬਾਰੇ

ਗਰਭਪਾਤ ਬਾਰੇ, ਕਦੋਂ ਦਾ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਹੈ ਕਿੰਨੇ ਹੋਰ ਪਾਪ ਰਲਾ ਕੇ ਇੱਕ ਗਰਭਪਾਤ ਦਾ ਪਾਪ ਬਣਦਾ ਹੈ। ਇਸ ਗੱਲ ਤੇ ਸਾਨੂੰ ਆਪ ਦ੍ਰਿੜ ਹੋ ਕੇ ਲੋਕਾਂ ਨੂੰ ਇਸ ਪਾਸੇ ਲਾਉਣਾ ਚਾਹੀਦਾ ਹੈ ਕਿ ਕੋਈ ਗਰਭਪਾਤ ਨਾ ਕਰੇ। ਸੌ ਸਾਧ ਨੂੰ ਮਾਰੇ ਦਾ ਜਿਨ੍ਹਾਂ ਪਾਪ ਹੈ, ਏਨਾ ਇੱਕ ਗਰਭ ਗਿਰਾਉਣ ਦਾ ਪਾਪ ਹੈ। ਜੇ ਅਸੀਂ ਕਿਸੇ ਬੰਦੇ ਨੂੰ ਮਾਰਦੇ ਹਾਂ ਉਹਦੇ ਸਾਥੀ ਜਾਂ ਸਰਕਾਰ ਵੱਲੋਂ ਉਹਨਾਂ ਨੂੰ ਫ਼ਾਂਸੀ ਦਿੱਤੀ ਜਾਂਦੀ ਹੈ ਜਾਂ ਉਹਨਾਂ ਨੂੰ ਵੀਹ ਸਾਲ ਕੈਦ ਹੁੰਦੀ ਹੈ। ਜਿਹੜੇ ਪ੍ਰਾਣੀਆਂ ਨੂੰ ਗਰਭ ਵਿੱਚ ਮਾਰ ਦਿੱਤਾ ਜਾਂਦਾ ਹੈ, ਉਹਦੀ ਸਜ਼ਾ ਤੇ ਫੇਰ ਸਤਿਗੁਰੂ ਹੀ ਦੇਂਦਾ ਹੈ, ਬੰਦਾ ਤੇ ਐਹੋ ਜਿਹੀ ਸਜ਼ਾ ਦੇ ਵੀ ਨਹੀਂ ਸਕਦਾ, ਬਹੁਤ ਬੁਰੀ ਹਾਲਤ ਹੁੰਦੀ ਹੈ, ਪਤਾ ਵੀ ਨਹੀਂ ਲਗਦਾ ਕਿ ਕੀ ਕੁੱਝ ਹੁੰਦਾ ਹੈ ਉਹਦੇ ਨਾਲ। ਜਿਹੜੀਆਂ ਗੱਲਾਂ ਸਾਡੇ ਧਰਮ ਨੇ ਬਹੁਤ ਚਿਰ ਤੋਂ ਦੱਸੀਆਂ ਨੇ, ਸਾਇੰਸ ਅਜੇ ਥੋੜ੍ਹੀ-ਥੋੜ੍ਹੀ ਕੋਸ਼ਿਸ਼ ਕਰਦੀ ਹੈ ਉਹਨੂੰ ਛੋਹਣ ਦੀ। ਜਿੰਨੀਆਂ ਸੂਕਸ਼ਮ ਚੀਜ਼ਾਂ ਨੇ, ਸੈਂਸੇਟਿਵ ਚੀਜ਼ਾਂ ਨੇ, ਉਹਨਾਂ 'ਚੋਂ ਸਭ ਤੋਂ ਸੂਕਸ਼ਮ ਧਰਮ ਹੈ।

# ਲੋਭ

ਲੋਭ ਹੀ ਇੱਕ ਐਸੀ ਖੁੱਭਣ ਹੈ, ਚਿੱਕੜ ਹੈ, ਕੋਈ ਵੀ ਆਦਮੀ ਜਦੋਂ ਧਰਮ ਤਿਆਗਦਾ ਹੈ, ਜਦੋਂ ਕੋਈ ਆਪਣੇ ਆਚਰਣ ਤੋਂ ਹੀਣ ਹੁੰਦਾ ਹੈ ਤਾਂ ਲਾਲਚ ਕਰਕੇ ਹੁੰਦਾ ਹੈ। ਉਹ ਡਿੱਗ ਜਾਂਦਾ ਹੈ, ਮਰ ਜਾਂਦਾ ਹੈ, ਖ਼ਤਮ ਹੋ ਜਾਂਦਾ ਹੈ। ਸਾਡੇ ਭਾਰਤ ਦੀ ਜਾਂ ਕਿਸੇ ਵੀ ਦੇਸ਼ ਦੀ ਦੁਰਦਸ਼ਾ ਸਿਰਫ਼ ਇਸੇ ਗੱਲ ਕਰਕੇ ਹੋ ਰਹੀ ਹੈ ਕਿ ਉਹ ਆਪਣਾ ਹੱਕ ਨਹੀਂ ਪਛਾਣਦੇ, ਲਾਲਚ ਦੇ ਪਿੱਛੇ ਪੈ ਕੇ ਅਸੀਂ ਗਿਰਾਵਟ ਵੱਲ ਜਾ ਰਹੇ ਹਾਂ।

ਪਾਪ ਦਾ ਬਾਪ ਲੋਭ ਹੈ, ਲਾਲਚ ਹੈ, ਲਾਲਚ ਸਿੱਖ ਨੂੰ ਅਸਿੱਖ ਕਰ ਦੇਂਦਾ ਹੈ, ਚੰਗੇ-ਚੰਗੇ ਸ਼ਰਧਾਲੂਆਂ ਨੂੰ ਬੇਮੁਖ ਕਰ ਦੇਂਦਾ ਹੈ। ਤਗੜੇ ਹੋ ਕੇ ਇਹਦੇ ਤੋਂ ਬਚੋ। ਇਸ ਤੋਂ ਬਚਣ ਵਾਸਤੇ ਜਿਹੜਾ ਸਤਿਗੁਰਾਂ ਦਾ ਹੁਕਮ ਹੈ, ਨਾਮ ਜੱਪੋ ਤੇ ਅਰਦਾਸ ਕਰਕੇ ਬਖਸ਼ਿਸ਼ ਮੰਗੋ ਕਿ ਨਾਮ ਜੱਪ ਕੇ ਸਾਡਾ ਮਨ ਨਿਰਮਲ ਹੋਵੇ।

## ਹਉਮੈ ਦੀਰਘ ਰੋਗ ਹੈ...

ਸਤਿਗੁਰੂ-ਸੱਚੇ ਪਾਤਸ਼ਾਹ ਸਾਨੂੰ ਦਰਸ਼ਨ ਦੇਣ ਅਤੇ ਬਲਦੀ ਅੱਗ ਵਿੱਚੋਂ ਸਾਨੂੰ ਬਚਾ ਲੈਣ। ਬਾਣੀ ਵਿਚ ਜੋ ਕੁਝ ਸਤਿਗੁਰਾਂ ਨੇ ਦੱਸਿਆ ਹੈ -

ਸਤਿਗੁਰ ਦਰਸਨਿ ਅਗਨਿ ਨਿਵਾਰੀ।
ਸਤਿਗੁਰ ਭੇਟਤ ਹਉਮੈ ਮਾਰੀ॥

ਸਤਿਗੁਰ ਦਰਸ਼ਨ ਦਾ ਬਹੁਤ ਵੱਡਾ ਮਹਾਤਮ ਹੈ। ਜੇਹੜਾ ਸਾਡਾ ਨੁਕਸਾਨ ਹੋ ਰਿਹਾ ਹੈ ਕਿ ਜੋ ਸਾਨੂੰ ਵਿਰਸੇ ਵਿਚ ਮਿਲਿਆ ਹੈ, ਰੋਗ 'ਹਉਮੈ' ਦਾ, ਕੋਹੜ ਦਾ - 'ਹਉਮੈ ਦੀਰਘ ਰੋਗੁ ਹੈ, 'ਦੀਰਘ ਰੋਗ, ਵੱਡਾ ਰੋਗ, ਕੋਹੜ ਨੂੰ ਆਖਦੇ ਹਨ। 'ਹਉਮੈ ਰੋਗੁ ਮਾਨੁਖ ਕਉ ਦੀਨਾ, ਪਰ ਸਤਿਗੁਰੂ ਕਿਰਪਾ ਕਰੇ ਤਾਂ ਇਸ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

ਕਰਨ ਨ ਸੁਨੈ ਕਾਹੂ ਕੀ ਨਿੰਦਾ,
ਸਭ ਤੇ ਜਾਨੈ ਆਪਸ ਕਉ ਮੰਦਾ॥

ਜੇ ਅਸੀਂ ਇਹ ਦੋ ਤੁਕਾਂ ਹੀ ਅਪਨਾ ਲਈਏ ਤਾਂ ਸਾਰੇ ਝਗੜੇ ਮੁੱਕ ਜਾਂਦੇ ਹਨ। ਝਗੜਾ ਕਦੋਂ ਹੁੰਦਾ ਹੈ? ਕਿ ਜਦੋਂ ਮੈਂ ਸਮਝਦਾ ਹਾਂ ਕਿ ਮੈਂ ਠੀਕ ਹਾਂ ਤੂੰ ਗਲਤ ਹੈ।

# ਗੁਰ ਦੋਖੀ ਦੁਖੀ ਹੁੰਦੇ ਹਨ

ਸਾਨੂੰ ਕਿਸੇ ਤੋਂ ਨਫ਼ਰਤ ਨਹੀਂ ਕਰਨੀ ਚਾਹੀਦੀ, ਆਪਣਾ ਰਾਹ ਅਖ਼ਤਿਆਰ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਗੰਗਾ ਦਾ ਨਿਰਮਲ ਜਲ ਹੁੰਦਾ ਹੈ, ਉਸ ਵਿਚ ਸੂਰ, ਸੰਢੇ, ਹਾਥੀ ਵੜ ਜਾਂਦੇ ਹਨ, ਉਸ ਨੂੰ ਗੰਧਾਲਦੇ ਹਨ। ਉਹ ਸੂਰ ਸੰਢੇ ਹਾਥੀ ਵੀ ਅਕਾਲ ਪੁਰਖ ਦੇ ਬਣਾਏ ਨੇ, ਉਨ੍ਹਾਂ ਨੇ ਆਪਣਾ ਕੰਮ ਕਰਨਾ ਹੈ, ਅਸਾਂ ਆਪਣਾ ਕਰਨਾ ਹੈ। ਸੰਤ ਧਿਆਨ ਸਿੰਘ ਜੀ ਨੇ 'ਸਤਿਗੁਰੂ ਬਿਲਾਸ' ਵਿਚ ਲਿਖਿਆ ਹੈ-

ਗੰਗਾ ਕੋ ਜਿਵ ਨਿਰਮਲ ਬਾਰੀ ॥
ਪੀਲ ਕੋਲ ਭੈਸੇ ਗੰਗਾਰੀ ॥ ਅੱਗੇ ਲਿਖਿਆ ਹੈ
ਰਵਿ ਉਦ ਹੋਇ ਖ਼ੁਸੀ ਮਨ ਜਾਗੀ ॥

ਸੂਰਜ ਚੜ੍ਹਦਾ ਹੈ ਤਾਂ ਬਹੁਤ ਖੁਸ਼ੀ ਹੁੰਦੀ ਹੈ, ਪਸ਼ੂ, ਪੰਛੀ, ਚਹਿਲ-ਪਹਿਲ ਕਰਦੇ ਫਿਰਦੇ ਹਨ, ਬੰਦੇ ਆਪੋ-ਆਪਣੇ ਕੰਮਾਂ 'ਤੇ ਚਲੇ ਜਾਂਦੇ ਹਨ।

ਰਵਿ ਉਦ ਹੋਇ ਖੁਸੀ ਮਨ ਜਾਗੀ ॥
ਚਮਗਾਦੜ ਅੰਧੇ ਦੁਰਭਾਗੀ ॥

ਉਹ ਕੁਝ ਐਸੀਆਂ ਜੂਨਾਂ ਹਨ, ਜਿਨ੍ਹਾਂ ਨੂੰ ਦਿਸਣੋਂ ਹੱਟ ਜਾਂਦਾ ਹੈ, ਉਸ ਵੇਲੇ। ਉਹ ਵੀ ਸਤਿਗੁਰਾਂ ਦੀਆਂ ਬਣਾਈਆਂ ਨੇ। ਜੇ ਰਾਤ ਨਾ ਹੋਵੇ ਤਾਂ ਦਿਨ ਦਾ ਨਹੀਂ ਪਤਾ ਲਗਦਾ। ਜੇ ਦਿਨ ਨਾ ਹੋਵੇ ਤਾਂ ਰਾਤ ਦਾ ਨਹੀਂ ਪਤਾ ਲਗਦਾ। ਅੱਗੇ ਹੋਰ ਵੀ ਉਨ੍ਹਾਂ ਨੇ ਲਿਖਿਆ ਹੈ ਕਿ ਜੋ ਸਤਿਗੁਰੂ ਦੀ ਸੋਭਾ ਸੁਣ ਕੇ ਸੜਦੇ ਰਹਿੰਦੇ ਹਨ, ਅੱਗੇ ਨਰਕ ਵਿਚ ਪਾਏ ਜਾਂਦੇ ਹਨ।

ਨਿੰਦ ਅਰੋਪ ਦੋਸ ਮਰ ਜਾਂਹੀਂ
ਇਤ ਦੁੱਖ ਉੱਤ ਨਰਕਹਿ ਦੁਖ ਪਾਂਹੀਂ ॥

# ਮਾਇਆਧਾਰੀ

ਪੈਸੇ ਭਾਵੇਂ ਕਰੋੜਾਂ ਹੋਣ, ਲੇਕਿਨ ਅਧਾਰ ਉਨ੍ਹਾਂ ਦਾ ਨਹੀਂ ਹੋਣਾ ਚਾਹੀਦਾ। ਜੇ ਥੋੜ੍ਹੇ ਜਹੇ ਵੀ ਪੈਸੇ ਹੋਣ 'ਤੇ ਅਧਾਰ ਉਨ੍ਹਾਂ ਦਾ ਹੋ ਜਾਵੇ ਤਾਂ ਉਹਦੇ ਵਾਸਤੇ ਲਿਖਿਆ :

"ਮਾਇਆ ਧਾਰੀ ਅਤਿ ਅੰਨਾ ਬੋਲਾ ॥"

ਉਹ ਐਨਾ ਅੰਨਾ ਹੁੰਦਾ ਕਿ ਬਿਲਕੁਲ ਹੀ ਕੁਝ ਨਹੀਂ ਦੇਖਦਾ। ਬੋਲਾ ਵੀ ਐਨਾ ਕਿ ਕਿਸੇ ਦੀ ਸੁਣਦਾ ਈ ਨਹੀਂ।

# ਦੁੱਖ ਮੋਹ ਦਾ ਹੈ

ਜੇ ਆਪਣੇ ਕੁੱਤੇ ਦੀ ਲੱਤ ਟੁੱਟ ਜਾਏ, ਬੜਾ ਦੁੱਖ ਹੁੰਦਾ ਹੈ। ਗੁਆਂਢੀਆਂ ਦਾ ਨੌਜੁਆਨ ਪੁੱਤਰ ਮਰ ਜਾਏ ਤਾਂ ਆਦਮੀ ਕੋਲੋਂ ਚੁੱਪ ਕਰਕੇ ਲੰਘ ਜਾਂਦਾ ਹੈ। ਇਸ ਵਾਸਤੇ ਉਹਦਾ ਦੁੱਖ ਨਹੀਂ ਹੁੰਦਾ ਕਿ ਉਹਨੂੰ ਆਪਣਾ ਨਹੀਂ ਸਮਝਿਆ। ਦੁੱਖ ਅਪਣੱਤ ਦਾ ਹੈ, ਮੋਹ ਦਾ ਹੈ। ਜੇ ਇਸ ਸਭ ਕੁੱਝ ਨੂੰ ਆਪਣਾ ਨਾ ਸਮਝ ਕੇ, ਸਤਿਗੁਰੂ ਦੀ ਦਿੱਤੀ ਹੋਈ ਚੀਜ਼ ਸਮਝ ਕੇ ਵਰਤੀਏ, ਉਹਦੇ ਨਾਲ ਰਹੀਏ, ਫੇਰ ਦੁੱਖ ਨਹੀਂ ਹੁੰਦਾ।

## ਦੂਜਾ ਭਾਉ

ਸਾਡੇ ਤੋਂ ਛੁੱਟਦਾ ਨਹੀਂ ਸਭ ਕੁੱਝ, ਜੇ ਸਤਿਗੁਰੂ ਕਿਰਪਾ ਕਰੇ ਛੁੱਟ ਜਾਵੇ, ਸਾਰੀਆਂ ਚੀਜ਼ਾਂ ਅੰਦਰੋਂ ਨਿਕਲ ਜਾਣ, ਸੂਹੀ ਰਾਗ ਵਿੱਚ ਸੱਚੇ ਪਾਤਸ਼ਾਹ ਨੇ ਲਿਖਿਆ ਹੈ -

**'ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ'।**

ਪਹਿਲੋਂ ਅੰਦਰਲੀ ਸਫ਼ਾਈ ਹੋਵੇ। ਆਸਾ ਦੀ ਵਾਰ ਵਿੱਚ ਰੋਜ਼ ਆਪਾਂ ਸੁਣਦੇ ਹਾਂ, 'ਵਸਤੂ ਅੰਦਿਰ ਵਸਤੁ ਸਮਾਵੈ, ਦੂਜੀ ਹੋਵੈ ਪਾਸਿ'। ਦੂਜੀ ਚੀਜ਼ ਨਿਕਲ ਜਾਏ ਅੰਦਰੋਂ ਤਾਂ ਸਤਿਗੁਰੂ ਵਾਲੇ ਪਾਸੇ ਦੀ ਵਸਤੂ ਅੰਦਰ ਸਮਾਂ ਸਕਦੀ ਹੈ। ਜੇ ਨਹੀਂ ਨਿਕਲਦੀ ਤੇ ਆਸਾ ਦੀ ਵਾਰ ਵਿੱਚ ਗੁਰੂ ਨਾਨਕ ਦੇਵ ਦਾ ਲੇਖ ਹੈ -

**ਬਹੁ ਦੂਖੁ ਪਾਇਆ ਦੂਜਾ ਭਾਇਆ ॥**

ਤ੍ਰਿਸਨਾ ਪਾਣੀ ਨਾਲ ਨਹੀਂ ਬੁੱਝਦੀ, ਬਰਫ਼ ਨਾਲ ਨਹੀਂ ਬੁੱਝਦੀ, ਉੱਥੇ ਮਿੱਟੀ ਪਾ ਦਿਉ ਤਾਂ ਵੀ ਨਹੀਂ ਬੁਝਦੀ। ਸਾਡੇ ਜੀਵਨ ਨਗਰ ਇਲਾਕੇ ਵਿਚ ਇੱਕ ਆਦਮੀ ਸੀ, ਉਸਨੇ ਬੈਟਰੀ ਜਗਾ ਲਈ। ਉਸਨੂੰ ਪਤਾ ਨਹੀਂ ਸੀ ਕਿ ਬੁਝਣੀ ਕਿਵੇਂ ਹੈ, ਉਹ ਫੂਕਾਂ ਮਾਰੇ, ਪਾਣੀ ਪਾਵੇ, ਮਿੱਟੀ 'ਚ ਨੱਪੇ ਪਰ ਉਹ ਤਾਂ ਵੀ ਬੁੱਝੀ ਨਾ। ਇਸੇ ਤਰ੍ਹਾਂ ਤ੍ਰਿਸਨਾ ਕਿਸੇ ਵੀ ਤਰ੍ਹਾਂ ਬੁੱਝਦੀ ਨਹੀਂ। ਫੇਰ ਬੁੱਝਦੀ ਕਿਵੇਂ ਹੈ -

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥**
**ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥**

## ਅੰਗਰੇਜ਼ੀ ਨਹੀਂ ਅੰਗਰੇਜ਼ੀਅਤ ਅਪਨਾਉਣ ਤੇ ਇਤਰਾਜ਼

ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਦੇ ਸਨ ਕਿ ਸਾਡਾ ਸਕੂਲ ਅੰਗਰੇਜ਼ੀ ਤਰੀਕੇ ਦਾ ਨਹੀਂ ਹੋਣਾ ਚਾਹੀਦਾ। ਵਿਦਿਆ ਜਿੰਨੀ ਮਰਜ਼ੀ ਗ੍ਰਹਿਣ ਕਰਨ। ਅੰਗਰੇਜ਼ੀ ਤੋਂ ਸਾਨੂੰ ਕੋਈ ਇਤਰਾਜ਼ ਨਹੀਂ, ਪਰ ਅੰਗਰੇਜ਼ੀਅਤ ਤੋਂ ਇਤਰਾਜ਼ ਜਰੂਰ ਹੈ। ਅਸੀਂ ਭਾਰਤੀ ਰਹੀਏ ਅਤੇ ਆਪਣੀ ਮਾਂ ਬੋਲੀ ਨੂੰ ਭੁੱਲੀਏ ਨਾ।

# ਭਾਰਤੀ ਆਗੂ ਹੋ ਕੇ ਪਾਛੂ ਬਣੇ

ਇੱਕ ਡੀ.ਡੀ.ਟੀ. ਕੀੜੇਮਾਰ ਦਵਾਈ ਜਦੋਂ ਅਮਰੀਕਾ ਨੇ ਕੱਢੀ ਤੇ ਸਾਡੇ ਵੀ ਫੈਕਟਰੀਆਂ ਲੱਗਣੀਆਂ ਸ਼ੁਰੂ ਹੋ ਗਈਆਂ। ਜਦੋਂ ਕੁੱਝ ਜਿਮੀਂਦਾਰਾਂ ਨੇ ਅਤੇ ਡਾਕਟਰਾਂ ਨੇ ਵੀ ਰੌਲਾ ਪਾਇਆ ਕਿ ਇਸ ਦਵਾਈ ਨਾਲ ਜੋ ਕਿਸਾਨਾਂ ਦੇ ਮਿੱਤਰ ਕੀੜੇ ਅਤੇ ਪੰਛੀ ਜੋ ਫ਼ਸਲਾਂ ਨੂੰ ਲਾਭ ਪਹੁੰਚਾਉਂਦੇ ਨੇ, ਉਹ ਵੀ ਮਰ ਜਾਂਦੇ ਨੇ। ਕੁੱਝ ਸਾਲਾਂ ਬਾਅਦ ਅਮਰੀਕਾ ਨੇ ਡੀ.ਡੀ.ਟੀ. ਬੰਦ ਕੀਤੀ, ਜਦੋਂ ਉਨ੍ਹਾਂ ਨੇ ਬੰਦ ਕੀਤੀ ਤੇ ਅਸਾਂ (ਭਾਰਤ ਵਿੱਚ ਵੀ) ਬੰਦ ਕਰ ਦਿੱਤੀ। ਅਸੀਂ ਅੱਗੇ ਲੱਗਣ ਵਾਲੇ ਹੋ ਕੇ, ਪਿੱਛੇ ਲੱਗ ਰਹੇ ਹਾਂ। ਸਾਡੀ ਭਾਰਤ ਦੀ ਪਰੰਪਰਾ ਹੈ, ਉਸ ਨੂੰ ਅਸੀਂ ਹੀ ਕਾਇਮ ਰੱਖਣਾ ਹੈ। ਨਾ ਅਮਰੀਕਨਾਂ ਨੇ ਉਸ ਨੂੰ ਕਾਇਮ ਰੱਖਣਾ ਹੈ, ਨਾ ਫਰਾਂਸੀਆਂ ਨੇ। ਉਸਨੂੰ ਕਾਇਮ ਰੱਖਣ ਲਈ ਆਪਣੇ ਪਹਿਰਾਵੇ ਠੀਕ ਕਰੋ, ਆਪਣਾ ਖਾਣ-ਪਹਿਨਣ ਦਾ ਸਿਲਸਿਲਾ, ਘਰਾਂ ਵਿਚ ਕੁਰਸੀਆਂ 'ਤੇ ਬੈਠ ਕੇ ਬਿਲਕੁਲ ਨਾ ਪ੍ਰਸ਼ਾਦਾ ਛਕਿਆ ਕਰੋ। ਥੱਲੇ ਕੱਪੜਾ ਵਿਛਾ ਕੇ ਜਾਂ ਸਫ਼ ਵਿਛਾ ਕੇ, ਬੈਠ ਕੇ ਪ੍ਰਸ਼ਾਦਾ ਛਕਿਆ ਕਰੋ। ਰਾਤ ਨੂੰ ਸੌਣ ਵੇਲੇ ਜੋੜੇ ਵਾਲੇ ਚਰਨ ਧੋ ਕੇ ਸੌਂਇਆਂ ਕਰੋ, ਦੀਵਾਨ ਵਿਚ ਜੋੜੇ ਵਾਲੇ ਚਰਨ ਧੋ ਕੇ ਆਇਆ ਕਰੋ। ਨਿੱਕੀਆਂ-ਨਿੱਕੀਆਂ ਚੀਜ਼ਾਂ ਨੇ ਇਹ ਸਾਨੂੰ ਭੁੱਲ ਗਈਆਂ ਨੇ।

## ਪੋਥੀ ਦੀ ਛਪਵਾਈ ਵਾਸਤੇ
## ਸੇਵਾ-ਸਹਿਯੋਗ ਲਈ ਧੰਨਵਾਦ ਦੇ ਪਾਤਰ

- ✲ ਸੇਠ ਮਹਿਤਾਬ ਸਿੰਘ, ਮੰਗਲ ਸਿੰਘ, ਮਹਿਲ ਸਿੰਘ (ਥਾਈਲੈਂਡ)
- ✲ ਸ. ਅਮਰਜੀਤ ਸਿੰਘ (ਪ੍ਰਧਾਨ ਨਾਮਧਾਰੀ ਸੰਗਤ ਨਿਊਯਾਰਕ)
- ✲ ਸ. ਅਵਤਾਰ ਸਿੰਘ (ਬਾਲਟੀਮੋਰ, ਅਮਰੀਕਾ)
- ✲ ਸ. ਸੁਖਦੇਵ ਸਿੰਘ, ਸੁਦਰਸ਼ਨ ਸਿੰਘ, ਸਰਮੁਖ ਸਿੰਘ (ਨਿਊਯਾਰਕ ਅਮਰੀਕਾ)

ਆਪਣੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦਾ ਯਤਨ ਕਰੋ, ਉਹ ਬਾਣੀ ਪੜ੍ਹਿਆ ਕਰਨ, ਵੱਡੀ ਫਿਲਸਾਫ਼ੀ ਬਾਣੀ ਵਿੱਚ ਹੈ, ਉਸਦੀ ਕਮਾਈ ਕਰਨ। ਉੱਥੇ ਜਾ ਕੇ ਨੌਜਵਾਨ ਪੜ੍ਹਦੇ ਨੇ ਕਿ ਫਲਾਣੀ ਫਲਾਣੀ ਦਵਾਈ ਬੋਤਲ ਵਿੱਚ ਮਿਲਾ ਦੇਈਏ ਤੇ ਇਹ ਅਸਰ ਹੋ ਜਾਂਦਾ ਹੈ, ਉਹਦੇ ਨਾਲ ਜ਼ਹਿਰ ਬਣ ਜਾਂਦਾ ਹੈ, ਉਹ ਜ਼ਹਿਰਾਂ ਹੀ ਬਣਾ-ਬਣਾ ਕੇ ਅੱਜ ਵੱਡੇ-ਵੱਡੇ ਬੰਬ ਬਣਾ ਦਿੱਤੇ ਨੇ। ਇਸ ਵਿੱਚੋਂ ਬਚਾਅ ਦਾ ਹੋਰ ਕੋਈ ਸਾਧਨ ਨਹੀਂ, ਜਿੰਨਾ ਚਿਰ ਗੁਰੂ ਨਾਨਕ ਦੇ ਮਿਸ਼ਨ 'ਤੇ ਨਹੀਂ ਚਲਦੇ। ਗੁਰੂ ਨਾਨਕ ਦਾ ਮਿਸ਼ਨ ਹਿੰਸਾ ਦਾ ਤਿਆਗ ਮਨ, ਬਾਣੀ, ਸਰੀਰ ਕਰਕੇ। ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜਾ, ਗਊ ਤੇ ਗ਼ਰੀਬ ਦੀ ਰੱਖਿਆ ਕਰਨਾ ਹੈ। ਸਾਡੀ ਬਾਣੀ, ਜੋ ਸਤਿਗੁਰੂ ਸੱਚੇ ਪਾਤਸ਼ਾਹ ਨੇ ਸਾਨੂੰ ਬਖਸ਼ਿਸ਼ ਕਰਕੇ ਦਿੱਤੀ, ਉਹ ਸਾਡੇ ਕੋਲ ਨਾ ਹੁੰਦੀ ਤਾਂ ਸਾਡਾ ਕੀ ਹਾਲ ਹੁੰਦਾ, ਉਹਦੇ ਹੁੰਦਿਆਂ ਵੀ ਅਸੀਂ ਨਿੱਘਰਦੇ ਜਾਂਦੇ ਹਾਂ।

artCave



ਵਿਸ਼ਵ ਨਾਮਧਾਰੀ ਸੰਗਤ (ਰਜਿ.)

ਸ੍ਰੀ ਭੈਣੀ ਸਾਹਿਬ- 141126